# ਭੂਮਿਕਾ

(ਪਹਿਲਾ ਸੰਸਕਰਣ)

ਇਹ ਵਰ੍ਹਾ ਸੰਨ 1979 ਦਾ ਹੈ। ਇਸ ਵਰ੍ਹੇ ਵਿਚ ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਦੇ ਜਨਮ ਦੀ ਪੰਜਵੀਂ ਸ਼ਤਾਬਦੀ ਦਾ ਪੁਰਬ ਮਨਾਇਆ ਜਾ ਰਿਹਾ ਹੈ। ਇਸ ਸੰਬੰਧ ਵਿਚ ਪੰਜਾਬੀ ਯੂਨੀਵਰਸਿਟੀ ਨੇ ਰਚਨਾਵਾਂ, ਗੋਸ਼ਟੀਆਂ, ਸੈਮੀਨਾਰਾਂ, ਰਸਾਲਿਆਂ ਦੇ ਅੰਕ ਪ੍ਰਕਾਸ਼ਿਤ ਕਰਨ ਆਦਿ ਦੀਆਂ ਕਈ ਵਿਉਂਤਾਂ ਉਲੀਕੀਆਂ ਹਨ। ਇਸੇ ਸੰਬੰਧ ਵਿਚ ਇਹ ਪੁਸਤਕ 'ਅਨੰਦੁ : ਜੋਤਿ ਤੇ ਜੁਗਤਿ' ਪੇਸ਼ ਕੀਤੀ ਜਾ ਰਹੀ ਹੈ। ਇਹ ਯੂਨੀਵਰਸਿਟੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਲੋਂ ਭੇਟਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਦਾ ਜਨਮ ਸੰਨ 1479 ਵਿਚ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਸੰਨ 1469 ਵਿਚ ਹੋਇਆ। ਨਾਨਕ ਜੋਤਿ ਦਾ ਤੀਜਾ ਪ੍ਰਕਾਸ਼ ਸ੍ਰੀ ਗੁਰੂ ਅਮਰਦਾਸ ਜੀ ਵਿਚ ਸਥਿਤ ਹੋਇਆ ਅਤੇ ਆਪ ਸਿੱਖ ਮਤਿ ਦੇ ਤੀਜੇ ਗੁਰੂ ਹੋਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿੱਧਾਂਤ ਅਨੁਸਾਰ ਗੁਰਤਾ ਦੇ ਤਿੰਨ ਪੱਖ ਹਨ। ਇਹ ਤਿੰਨ ਪੱਖ ਜੋਤਿ, ਜੁਗਤਿ ਤੇ ਕਾਇਆ ਦੇ ਹਨ–'ਜੋਤਿ ਉਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ' (ਵਾਰ ਰਾਮਕਲੀ)। ਗੁਰਤਾ ਦੇ ਤਿੰਨੇ ਅੰਗ ਹਨ। ਜੋਤਿ ਦਾ ਭਾਵ ਸੱਚ ਦਾ ਪ੍ਰਕਾਸ਼ ਜਾਂ ਸਿੱਧਾਂਤ ਹੈ; ਜੁਗਤਿ ਉਹ ਰਹਿਤ, ਰਹਿਣੀ ਤੇ ਨੀਤੀ ਹੈ ਜਿਸ ਦੁਆਰਾ ਸੱਚ ਬਾਰੇ ਮਿਲੇ ਪ੍ਰਕਾਸ਼ ਜਾਂ ਸਿੱਧਾਂਤ ਨੂੰ ਜੀਵਨ ਵਿਚ ਜੀਣਾ ਹੈ ਤੇ ਕਾਇਆ ਉਹ ਵਜੂਦ ਜਾਂ ਕਲਾ ਹੈ ਜਿਸ ਦੀ ਸਹਾਇਤਾ ਨਾਲ ਜੋਤਿ ਦੀ ਰਹਿਣੀ ਧਾਰਨ ਕੀਤੀ ਜਾਂਦੀ ਹੈ। ਗੁਰਤਾ ਦੇ ਜੋਤਿ, ਜੁਗਤਿ ਤੇ ਕਾਇਆ ਸਦਾ ਕਾਇਮ ਰਹੇ ਹਨ। ਇਨ੍ਹਾਂ ਦੇ ਨਾਮ ਤੇ ਰੂਪ ਕੁੱਝ ਬਦਲਦੇ ਰਹੇ ਹਨ। ਗੁਰੂ ਗ੍ਰੰਥ, ਗੁਰੂ ਪੰਥ ਤੇ ਗੁਰਸਿੱਖ ਇਨ੍ਹਾਂ ਹੀ ਪੱਖਾਂ ਦੇ ਤਿੰਨ ਨਾਮ ਹਨ। ਨਾਮ, ਦਾਨ ਤੇ ਇਸ਼ਨਾਨ ਵੀ ਇਸੇ ਤ੍ਰੇਗੜੇ ਦਾ ਰੂਪ ਹਨ। ਹਰ ਗੁਰ-ਵਿਅਕਤੀ ਜਾਂ ਪਾਤਸ਼ਾਹੀ ਵਿਚ ਜੋਤਿ, ਜੁਗਤਿ ਤੇ ਕਾਇਆ ਦੇ ਤਿੰਨੋਂ ਪੱਖ ਮੌਜੂਦ ਸਨ। ਗੁਰਬਾਣੀ ਜਾਂ ਸ਼ਬਦ ਉਨ੍ਹਾਂ ਦੀ ਜੋਤਿ ਦਾ ਪ੍ਰਕਾਸ਼ ਹੈ, ਉਨ੍ਹਾਂ ਦੀ ਕੀਤੀ ਨਾਮ ਭਗਤੀ ਤੇ ਹੋਰ ਸਾਧਨਾਂ ਉਨ੍ਹਾਂ ਦੀ ਜੁਗਤਿ ਦਾ ਅੰਗ ਹੈ ਅਤੇ ਕਾਇਆ ਪਲਟ ਕੇ ਗੁਰਸਿੱਖ, ਗੁਰਪੰਥ, ਸੰਗਤ ਜਾਂ ਖ਼ਾਲਸਾ ਵਿਚ ਆ ਗਈ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਇਹ ਤਿੰਨੇ ਪੱਖ ਸਾਡੇ ਅੰਗਸੰਗ ਹਨ।

'ਅਨੰਦੁ' ਬਾਣੀ ਸ੍ਰੀ ਗੁਰੂ ਅਮਰਦਾਸ ਜੀ ਦੀ ਜੋਤਿ ਤੇ ਜੁਗਤਿ ਦਾ ਸਿਖਰੀ ਪ੍ਰਮਾਣ ਹੈ। ਭਾਵੇਂ ਕਿਸੇ ਪੱਖ ਤੋਂ ਵਿਚਾਰਿਆ ਜਾਏ 'ਅਨੰਦੁ' ਸਾਹਿਬ ਆਪ ਦੀ ਸ਼ਾਹਕਾਰ ਰਚਨਾ ਹੈ। 'ਅਨੰਦੁ' ਦੀ ਜੋਤਿ ਤੇ ਜੁਗਤਿ ਨਿਤਾਣੇ ਨੂੰ ਤਾਣ, ਨਿਮਾਣੇ ਨੂੰ ਮਾਣ, ਨਿਆਸਰੇ ਨੂੰ

ਆਸਰਾ, ਨਿਓਟੇ ਨੂੰ ਓਟ, ਨਿਪਤੇ ਨੂੰ ਪਤਿ, ਨਿਗਤੇ ਨੂੰ ਗਤਿ, ਤੇ ਨਿਧਿਰੇ ਨੂੰ ਧਿਰ ਦੇ ਸਕਦੇ ਹਨ। 'ਅਨੰਦੁ' ਸ੍ਰੀ ਗੁਰੂ ਅਮਰਦਾਸ ਜੀ ਦੀ ਪੂਰੀ ਪ੍ਰਤਿਭਾ, ਸ਼ਖਸੀਅਤ ਹੈ। ਇਸ ਲਈ ਅਤਿ ਆਵੱਸ਼ਕ ਬਣਦਾ ਹੈ ਕਿ ਇਸ ਪਵਿੱਤਰ ਅਵਸਰ ਉੱਤੇ 'ਅਨੰਦੁ' ਬਾਣੀ ਦਾ ਲਿਵ ਤੇ ਲਗਨ ਨਾਲ ਅਧਿਐਨ ਕੀਤਾ ਜਾਵੇ। ਹੱਥਲੀ ਪੁਸਤਕ ਸ਼ਰਧਾਲੂਆਂ, ਜਿਗਿਆਸੂਆਂ ਤੇ ਖੋਜੀਆਂ ਨੂੰ ਜੇ ਇਸ ਮੰਤਵ ਵਿਚ ਕੁਝ ਸਹਾਈ ਹੋ ਸਕੇ ਤਦ ਇਹ ਯਤਨ ਸਫ਼ਲ ਮੰਨਿਆ ਜਾਏਗਾ।

ਇਸ ਪੁਸਤਕ ਦੇ ਪਹਿਲੇ ਅਧਿਆਇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਆਸਰੇ ਨਾਲ ਗੁਰੂ ਅਮਰਦਾਸ ਜੀ ਵਿਚ, ਜੋ ਜੋਤਿ ਦਾ ਪ੍ਰਕਾਸ਼ ਸੀ ਅਤੇ ਜੋ ਜੁਗਤਿ ਆਪ ਨੇ ਉਸ ਪ੍ਰਕਾਸ਼ ਤੀਕ ਪੁਜਣ ਲਈ ਵਰਤੀ, ਉਨ੍ਹਾਂ ਦਾ ਨਿਰਪੂਣ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਾਫ਼ੀ ਮਾਤਰਾ ਵਿਚ ਐਸੀ ਬਾਣੀ ਹੈ ਜਿਸ ਵਿਚ ਆਪ ਦੀ ਸ਼ਖ਼ਸੀਅਤ ਨੂੰ ਉਘਾੜਿਆ ਹੈ, ਉਸ ਦੀ ਉਪਮਾ ਕੀਤੀ ਹੈ ਅਤੇ ਉਸ ਦੇ ਜੋਤਿ ਤੇ ਜੁਗਤਿ ਦੇ ਪੱਖ ਦਰਸਾਏ ਹਨ। ਦੂਜੇ ਅਧਿਆਇ ਵਿਚ 'ਅਨੰਦੁ' ਬਾਣੀ ਦਾ ਮੂਲ ਪਾਠ ਤੇ ਟੀਕਾ, ਪਉੜੀ ਵਾਰ, ਦਿੱਤੇ ਹਨ। ਤੀਜੇ ਅਧਿਆਇ ਵਿਚ 'ਅਨੰਦੁ' ਦੀ ਹਰ ਪਉੜੀ ਨੂੰ ਸਾਹਮਣੇ ਰਖ ਕੇ ਆਦਰਸ਼ਕ ਜੀਵਨ ਤੇ ਉਸ ਦੀ ਪ੍ਰਾਪਤੀ ਦੀ ਜੁਗਤਿ ਨੂੰ ਦਰਸਾਉਣ ਦਾ ਯਤਨ ਕੀਤਾ ਹੈ। ਚੌਥੇ ਅਧਿਆਇ ਵਿਚ 'ਅਨੰਦੁ' ਬਾਣੀ ਵਿਚਲੇ ਦਰਸ਼ਨ ਦੇ ਦੋਵੇਂ ਪੱਖ, ਸਿੱਧਾਂਤੀ ਤੇ ਸਾਧਨਾ, ਲੱਭਣ ਦਾ ਉਪਰਾਲਾ ਹੈ। ਪੰਜਵੇਂ ਅਧਿਆਇ ਵਿਚ 'ਅਨੰਦੁ' ਬਾਣੀ ਦੀ ਸਾਹਿਤਕ ਮਹਾਨਤਾ, ਉਸ ਦੇ ਰੂਪ (ਵਿਚਾਰ) ਤੇ ਰਸ (ਕਲਾ) ਨੂੰ ਸੰਖੇਪ ਟਿੱਪਣੀਆਂ ਦੁਆਰਾ ਦਰਸਾਇਆ ਹੈ।

ਮਨੁੱਖੀ ਹਿਰਦੇ ਦੀ ਅਤਿ ਬਲਵਾਨ ਲੋਚਾ, ਖ਼ੁਸ਼ੀ ਦੀ ਪ੍ਰਾਪਤੀ ਹੈ। 'ਅਨੰਦੁ' ਦਾ ਸਿੱਧਾਂਤਕ ਸ਼ਬਦ ਨਿਰੀ 'ਖ਼ੁਸ਼ੀ' ਦਾ ਸੂਚਕ ਨਹੀਂ ਹੈ, ਪਰ ਪਵਿੱਤਰ ਖ਼ੁਸ਼ੀ ਅਨੰਦ ਵਿਚ ਸਮਿਲਤ ਹੈ। 'ਅਨੰਦੁ' ਬਾਣੀ ਵਿਚ ਸੱਚੀ ਖ਼ੁਸ਼ੀ ਦਾ ਸੰਕਲਪ ਨਿਸ਼ਚਿਤ ਕੀਤਾ ਹੈ ਅਤੇ ਉਸ ਦੀ ਪ੍ਰਾਪਤੀ ਦੇ ਸਾਧਨ, ਜੋ ਰਹਿਤ ਤੇ ਰਹਿਣੀ ਦੇ ਰੂਪ ਵਿਚ ਅਪਣਾਏ ਜਾਣੇ ਹਨ, ਵਿਸਥਾਰ ਤੇ ਸਰਲਤਾ ਸਹਿਤ ਦਰਸਾਏ ਹਨ। ਅਨੰਦ ਪ੍ਰਭੂ ਦਾ ਆਪਣਾ ਸਰੂਪ ਹੈ, ਖ਼ੁਸ਼ੀ ਪ੍ਰਭੂ ਦਾ ਵਜੂਦ ਹੈ।

ਸ੍ਰੀ ਗੁਰੂ ਅਮਰਦਾਸ ਜੀ ਦਾ ਧਿਆਨ ਕਰਦਿਆਂ ਹੀ 'ਅਨੰਦੁ' ਸਾਹਿਬ ਦਾ ਧਿਆਨ ਸੁਤੇ-ਸਿੱਧ ਹੀ ਆ ਜਾਂਦਾ ਹੈ। ਇਸ ਮਹਾਨ ਬਾਣੀ ਦੇ ਰਹੱਸ ਨੂੰ ਸਮਝਣ ਲਈ ਇਕ ਉਪਰਾਲਾ ਇਸੇ ਕਲਮ ਨੇ 1963 ਵਿਚ ਕੀਤਾ ਸੀ ਜਿਸ ਦੇ ਫਲਸਰੂਪ ਪੁਸਤਕ 'ਸਹਜ ਤੇ ਅਨੰਦੁ' ਪ੍ਰਕਾਸ਼ਿਤ ਹੋਈ ਸੀ। ਮੈਂ ਡਾ. ਅਮਰੀਕ ਸਿੰਘ, ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ 'ਅਨੰਦੁ' ਬਾਣੀ ਦੇ ਵਿਸ਼ੇ ਦਾ ਹੀ ਫਿਰ ਗੰਭੀਰ ਅਧਿਐਨ ਕਰਨ ਦੀ ਪ੍ਰੇਰਣਾ ਦਿੱਤੀ। ਪਹਿਲੇ ਕੀਤੇ ਪ੍ਰੀਸ਼ਰਮ ਨੇ ਬੜੀ ਸਹਾਇਤਾ ਦਿੱਤੀ ਹੈ। 'ਸਹਜ ਤੇ ਅਨੰਦੁ' ਵਿਚੋਂ ਕਈ ਭਾਗ ਆਪਣੀ ਹੁਣ ਦੀ ਸਥਿਤੀ ਤੇ ਬਿਰਤੀ ਅਨੁਸਾਰ, ਯੋਗ ਤੇ ਲੋੜੀਂਦੀ ਸੋਧ-ਸੁਧਾਈ ਕਰਕੇ, ਹੱਥਲੀ ਪੁਸਤਕ ਵਿਚ ਸ਼ਾਮਲ ਵੀ ਕੀਤੇ ਹਨ, ਜਿਵੇਂ ਕਿ ਕੁਦਰਤੀ ਤੇ ਆਵੱਸ਼ਕ ਸੀ। ਪਰ ਪਹਿਲਾ, ਚੌਥਾ ਤੇ ਪੰਜਵਾਂ ਅਧਿਆਇ ਅਸਲੋਂ ਹੀ ਸੱਜਰੇ ਯਤਨ ਹਨ। ਯੂਨੀਵਰਸਿਟੀ ਦੇ ਪ੍ਰਕਾਸ਼ਨ ਅਫ਼ਸਰ ਸਾਹਿਬ, ਸ. ਹਜ਼ਾਰਾ ਸਿੰਘ ਜੀ ਦਾ ਉਚੇਚਾ ਧੰਨਵਾਦ ਕਰਨਾ ਬਣਦਾ

ਹੈ, ਜਿਨ੍ਹਾਂ ਇਤਨੇ ਥੋੜ੍ਹੇ ਸਮੇਂ ਵਿਚ ਪੁਸਤਕ ਪ੍ਰਕਾਸ਼ਿਤ ਕਰਨ ਦੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ ਤੇ ਪੂਰੀ ਨਿਭਾਈ। ਪਰੂਫ ਸੋਧਣ ਅਤੇ ਅੰਤਿਕੇ ਤਿਆਰ ਕਰਨ ਲਈ ਕ੍ਰਮਵਾਰ ਸ. ਬਲਕਾਰ ਸਿੰਘ ਅਤੇ ਸ. ਹਿੰਮਤ ਸਿੰਘ ਜੀ ਦਾ ਧੰਨਵਾਦ ਹੈ।

ਮੇਰੀ ਅਰਦਾਸ ਹੈ ਕਿ 'ਜਗਤ ਜਲੰਦਾ ਰਖਿ ਲੈ ਅਪਣੀ ਕਿਰਪਾ ਧਾਰਿ' ਦੀ ਤੀਬਰ ਲੋਚਾ ਕਰਨ ਵਾਲੇ ਤੀਜੇ ਪਾਤਸ਼ਾਹ ਦੇ ਜਨਮ ਦੀ ਪੰਜਵੀਂ ਸ਼ਤਾਬਦੀ ਦੇ ਅਵਸਰ ਤੇ ਜਗਤ ਦੀ ਮਨੁੱਖਤਾ ਨੂੰ ਸੱਚਾ ਅਨੰਦ ਤੇ ਪਵਿੱਤਰ ਖ਼ੁਸ਼ੀਆਂ ਪ੍ਰਾਪਤ ਹੋਣ।

ਤਾਰਨ ਸਿੰਘ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ
1994

# ਤਤਕਰਾ

ਅਧਿਆਇ ਪਹਿਲਾ

# ਗੁਰੂ ਅਮਰਦਾਸ : ਜੋਤਿ ਤੇ ਜੁਗਤਿ

(1)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚਾਰ ਥਾਂਈਂ ਗੁਰੂ ਅਮਰਦਾਸ ਜੀ ਦੀ ਵਿਸ਼ੇਸ਼ ਉਪਮਾ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਰਤੀਬ ਵਿਚ ਇਹ ਚਾਰ ਥਾਵਾਂ ਹਨ : (1) ਰਾਮਕਲੀ ਸਦੁ (ਬਾਬਾ ਸੁੰਦਰ ਜੀ ਦੀ), (2) ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ, (3) ਤੁਖਾਰੀ ਮਹਲਾ ੪ (ਨਾਵਣੁ ਪੁਰਬੁ ਅਭੀਚੁ) ਅਤੇ (4) ਸਵਈਏ ਮਹਲੇ ਤੀਜੇ ਕੇ ੩ (ਭੱਟਾਂ ਦੇ)। ਸੁੰਦਰ ਜੀ ਰਚਿਤ ਰਾਮਕਲੀ ਸਦੁ ਵਿਚ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਸਮੇਂ ਦਾ ਚਿੱਤਰ ਹੈ ਕਿ ਆਪ ਨੇ ਅਕਾਲ ਪੁਰਖ ਦੇ ਸੱਦੇ ਨੂੰ ਮਿੱਠਾ ਮੰਨ ਕੇ ਪਰਵਾਨ ਕੀਤਾ, ਚਲਾਣੇ ਉਪਰੰਤ ਕੀਤੇ ਜਾਣ ਵਾਲੇ ਵਿਹਾਰ ਦੀ ਚਿਤਾਵਨੀ ਕੀਤੀ ਅਤੇ ਗੁਰਗੱਦੀ ਤੇ ਗੁਰੂ ਰਾਮਦਾਸ ਜੀ ਨੂੰ ਟਿਕਾਇਆ। ਰਾਇ ਬਲਵੰਡਿ ਤੇ ਸਤੇ ਡੂਮਿ ਦੀ ਰਚੀ ਰਾਮਕਲੀ ਕੀ ਵਾਰ, ਜਿਸ ਨੂੰ ਟਿਕੇ ਦੀ ਵਾਰ ਵੀ ਆਖਦੇ ਹਨ, ਵਿਚ ਗੁਰੂ ਅਮਰਦਾਸ ਜੀ ਦੇ ਗੁਰਗੱਦੀ ਦੇ ਬਿਰਾਜਮਾਨ ਹੋਣ ਦੀ ਘਟਨਾ ਚਿੱਤਰੀ ਹੈ ਅਤੇ ਇਸ ਪਦਵੀ ਦੀ ਯੋਗਤਾ ਲਈ ਆਪ ਦੀ ਸ਼ਖ਼ਸੀਅਤ ਦਾ ਮੁਲੰਕਣ ਕੀਤਾ ਹੈ। ਗੁਰੂ ਰਾਮਦਾਸ ਜੀ ਨੇ 'ਨਾਵਣੁ ਪੁਰਬੁ ਅਭੀਚੁ' ਨਾਲ ਅਰੰਭ ਹੋ ਰਹੇ ਤੁਖਾਰੀ ਰਾਗ ਦੇ ਛੰਤ ਵਿਚ ਗੁਰੂ ਅਮਰਦਾਸ ਜੀ ਦੇ, ਲੋਕਾਂ ਨੂੰ ਤਾਰਨ ਲਈ, ਤੀਰਥਾਂ ਤੇ ਜੁੜੇ ਲੋਕਾਂ ਨੂੰ ਉਪਦੇਸ਼ ਹਿਤ ਕੀਤੇ ਉਦਮ ਦੀ ਘਟਨਾ ਦਰਸਾਈ ਹੈ। ਸਵਈਏ ਮਹਲੇ ਤੀਜੇ ਕੇ ਦੇ ਸਿਰਲੇਖ ਥਲੇ ਕਲਸਹਾਰ, ਜਾਲਪ, ਕੀਰਤ, ਭਿਖਾ, ਸਲ੍ਹ ਤੇ. ਭਲ੍ਹ ਭੱਟਾਂ ਦੇ ਬਾਈ ਸਵਈਏ ਹਨ ਜਿਨ੍ਹਾਂ ਵਿਚ ਗੁਰੂ ਅਮਰਦਾਸ ਜੀ ਦੇ ਮਹਾਨ ਗੁਣਾਂ ਦੀ ਉਪਮਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਇਤਿਹਾਸਕ ਵਿਅਕਤੀ ਬਾਰੇ ਇਤਨਾ ਕੁੱਝ ਕਿਹਾ ਜਾਣਾ ਬੜੀ ਮਹਾਨਤਾ ਵਾਲੀ ਸਥਿਤੀ ਹੈ-ਇਸ ਦਾ ਇਕ ਇਕ ਅੱਖਰ ਪੂਰਨ ਸੱਚ ਹੈ ਅਤੇ ਅਕਾਲ ਪੁਰਖ ਆਪ ਇਸ ਉਪਮਾ ਲਈ ਜ਼ਿਮੇਵਾਰ ਹੈ। ਇਹ ਉਪਮਾ ਧੁਰ ਤੋਂ ਮਿਲੀ ਉਪਮਾ ਹੈ। ਇਹ ਉਪਮਾ ਆਪ ਦੀ ਜੋਤਿ ਦੀ ਵੀ ਹੈ ਅਤੇ ਜੁਗਤਿ ਦੀ ਵੀ ਹੈ।

(2)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੈਸੀ ਉਪਮਾ ਦਰਜ ਹੋ ਸਕਦੀ ਹੈ? ਗੁਰਮਤਿ ਅਨੁਸਾਰ ਇਤਿਹਾਸ-ਚਿਤਰਨ ਦਾ ਸਿੱਧਾਂਤ ਕੀ ਹੈ? ਗੁਰਮਤਿ ਅਨੁਸਾਰ ਇਤਿਹਾਸ-ਚਿਤਰਨ ਦੇ ਸਿੱਧਾਂਤ ਦਾ ਭਾਰਤੀ ਇਤਿਹਾਸਕਾਰੀ ਨਾਲ ਕਿਤਨਾ ਸੁਮੇਲ ਹੈ? ਆਦਿ, ਕੁੱਝ ਪ੍ਰਸ਼ਨ ਵਿਚਾਰਨੇ ਬਣਦੇ ਹਨ। ਜੋ ਵੀ ਮਨੁੱਖ ਸੰਸਾਰ ਤੇ ਆਇਆ ਹੈ, ਉਸ ਨੂੰ ਨਾਂ, ਥਾਂ, ਸੰਨ, ਸੰਮਤ ਜਨਮ, ਬਚਪਨ,

ਬਾਲਪਨ, ਜੁਆਨੀ, ਜਚਾ, ਮਾਤ, ਪਿਤਾ, ਸਾਕ, ਸਬੰਧੀ, ਸੰਜੋਗ-ਵਿਜੋਗ, ਅਨੇਕ ਨਿਕੀਆਂ-ਵਡੀਆਂ ਘਟਨਾਵਾਂ ਤੇ ਮੌਤ ਪ੍ਰਾਪਤ ਹੁੰਦੇ ਹਨ। ਇਨ੍ਹਾਂ ਘਟਨਾਵਾਂ ਦੇ ਵੇਰਵਿਆਂ ਨੂੰ ਸਹੀ ਕਰਨਾ, ਪਰਖ-ਪੜਤਾਲ ਕਰ ਕੇ ਨਿਸ਼ਚਿਤ ਕਰਨਾ, ਆਧੁਨਿਕ ਵਿਗਿਆਨਿਕ ਇਤਿਹਾਸਕਾਰੀ ਦਾ ਲਕਸ਼ ਹੈ। ਪਰ ਗੁਰਮਤਿ ਅਨੁਸਾਰ ਇਤਿਹਾਸ-ਚਿੱਤਰਨ ਦਾ ਸਿੱਧਾਂਤ ਇਹ ਨਹੀਂ ਹੈ, ਨਾ ਹੀ ਭਾਰਤੀ ਇਤਿਹਾਸਕਾਰੀ ਅਨੁਸਾਰ ਇਹ ਹੈ। ਭਾਈ ਗੁਰਦਾਸ ਰਚਿਤ ਪਹਿਲੀ ਵਾਰ ਗੁਰਮਤੀ ਇਤਿਹਾਸ-ਚਿੱਤਰਨ ਸਿੱਧਾਂਤ ਅਤੇ ਭਾਰਤੀ ਇਤਿਹਾਸਕਾਰੀ ਦਾ ਬੜਾ ਸ੍ਰੇਸ਼ਟ ਨਮੂਨਾ ਹੈ। ਜਨਮ ਸਾਖੀਆਂ ਇਸ ਪਖੋਂ ਦੂਜੇ ਦਰਜੇ ਤੇ ਹਨ। ਭਾਈ ਗੁਰਦਾਸ ਜੀ ਨੇ ਨਾਂ, ਥਾਂ, ਸੰਨ, ਸੰਮਤ, ਜਨਮ, ਬਚਪਨ, ਮਾਤਾ, ਪਿਤਾ, ਆਦਿ ਦਾ ਕੋਈ ਵੇਰਵਾ ਸੰਕੇਤ ਮਾਤਰ ਵੀ ਨਹੀਂ ਦਿੱਤਾ। ਉਨ੍ਹਾਂ ਐਸੇ ਵੇਰਵਿਆਂ ਦੀ ਲੋੜ ਨਹੀਂ ਸਮਝੀ ਅਤੇ ਹੈ ਵੀ ਨਹੀਂ। ਇਹ ਵੇਰਵੇ ਬੇਲੋੜੇ ਮੰਨਣਾ ਪੂਰਬੀ ਸਿਧਾਂਤ ਹੈ, ਇਹ ਵੇਰਵੇ ਅਤਿਅੰਤ ਲੋੜੀਂਦੇ ਮੰਨਣਾ ਪੱਛਮੀ ਸਿਧਾਂਤ ਹੈ, ਜਿਥੇ ਇਤਿਹਾਸਕ ਵਿਅਕਤੀ ਮਿਥਿਹਾਸਿਕ ਨਾਲੋਂ ਵਧ ਪ੍ਰਮਾਣਿਕ ਹੈ ਤੇ ਲੋਕ ਪਰਲੋਕ ਨਾਲੋਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੀਵਨੀ ਰੂਪ ਦੀ ਇਤਿਹਾਸਕ ਸਾਮੱਗ੍ਰੀ ਬਹੁਤ ਥੋੜੀ ਹੈ। ਪਰ ਜੋ ਹੈ, ਉਹ ਪੂਰਬੀ ਸਿਧਾਂਤ ਅਨੁਸਾਰ ਹੀ ਪੇਸ਼ ਕੀਤੀ ਗਈ ਹੈ। ਪੂਰਬੀ ਸਿਧਾਂਤ ਦਾ ਵਿਸ਼ੇਸ਼ ਨੁਕਤਾ ਇਹ ਹੈ ਕਿ ਕੋਈ ਵਿਅਕਤੀ ਜਿਸ ਆਤਮਿਕ ਉਚਾਈ ਤੀਕ ਪਹੁੰਚਿਆ, ਜਦੋਂ ਉਹ ਸ਼ਬਦ ਰੂਪ ਹੋ ਗਿਆ ਤੇ ਉਸ ਨੂੰ ਸਿੱਧਾ ਪਰਮ ਸੱਤਾ ਦਾ ਮਿਲਾਪ ਹੋਇਆ, ਉਸ ਉਚਾਈ ਨੂੰ ਚਿੱਤਰਿਆ ਜਾਵੇ। ਕਿਸੇ ਮਨੁੱਖ ਦੀ ਇਸ ਉਚਾਈ ਕਾਰਣ ਹੀ ਮਨੁੱਖਤਾ ਦਾ ਭਲਾ ਹੁੰਦਾ ਹੈ, ਰਾਜਸੀ ਤੇ ਪਦਾਰਥਕ ਹਥਕੰਡਿਆਂ ਨਾਲ ਨਹੀਂ। ਜਗਤ ਜਲੰਦੇ ਨੂੰ ਰਖ ਲੈਣ ਵਾਲੀ ਸ਼ਖਸੀਅਤ ਨੂੰ ਉਸ ਸ੍ਰੇਸ਼ਟ ਆਤਮਿਕ ਉਚਾਈ ਤੇ ਚਿਤਰਨਾ ਪੂਰਬੀ ਇਤਿਹਾਸਕਾਰੀ ਦਾ ਕਰਤੱਵ ਹੈ। ਇਸੇ ਕਰਤੱਵ ਕਰਕੇ ਇਹ ਮਿਥਿਹਾਸ ਜਾਪਣ ਲਗ ਪੈਂਦੀ ਹੈ। ਪੱਛਮੀ ਚਸ਼ਮੇ ਲਗਾ ਕੇ ਇਹ ਮੰਨਣਾ ਅਸੰਭਵ ਹੋ ਜਾਂਦਾ ਹੈ ਕਿ ਸਿਧ, ਨਾਥ, ਜਤੀ ਜੋਗੀ, ਰਿਸ਼ੀ, ਮੁਨੀ, ਦੇਵਤੇ, ਦੈਂਤ, ਰਾਮ, ਕ੍ਰਿਸ਼ਨ ਹੋਏ ਹਨ। ਗੁਰੂ ਵੀ ਇਹੋ ਜਿਹੇ ਹੀ ਇਤਿਹਾਸਿਕ ਵਿਅਕਤੀ ਹੋਏ ਹਨ। ਜਨਮ ਸਾਖੀਆਂ ਵਿਚੋਂ ਇਤਿਹਾਸਕ ਨਾਨਕ ਦੀ ਖੋਜ ਹੋ ਰਹੀ ਹੈ ਜੋ ਇਕ ਸਫਾ ਛਾਪੇ ਦਾ ਬਣਦਾ ਹੈ ਤੇ ਬਾਕੀ ਸਾਖੀ ਮਿਥ ਹੋ ਗਈ ਹੈ। ਇਤਿਹਾਸਕ ਗੁਰੂ ਅਮਰਦਾਸ ਵੀ ਅੱਧਾ ਪੰਨਾ ਹੀ ਛਾਪੇ ਦਾ ਬਣ ਸਕਦਾ ਹੈ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚਾਰ ਥਾਈਂ ਆਪ ਬਾਰੇ ਕਾਫ਼ੀ ਸਾਰਾ ਚਿੱਤਵਨ ਤੇ ਚਿੱਤਰਨ ਹੈ। ਫ਼ਰਕ ਇਹ ਹੈ ਕਿ ਇਥੇ ਆਪ ਨੂੰ ਸ੍ਰੇਸ਼ਟ ਆਤਮਿਕ ਸਿਖਰ ਤੇ ਹੀ ਵੇਖਿਆ ਗਿਆ ਹੈ ਤੇ ਇਹੋ ਆਪ ਦੀ ਮਨੁੱਖਤਾ ਲਈ ਅਤਿ ਕਲਿਆਣਕਾਰੀ ਛਿਣ ਸੀ। ਇਹ ਜੋਤਿ ਵਾਲਾ ਤੱਤ ਹੈ। ਦੂਜੀ ਗੱਲ ਜਿਸ ਤੇ ਸ੍ਰੀ ਗੁਰੂ ਗ੍ਰੰਥ ਵਿਚ ਬਲ ਕਿਸੇ ਵਿਅਕਤੀ ਦੇ ਸੰਬੰਧ ਵਿਚ ਹੈ ਉਹ ਇਹ ਹੈ ਕਿ ਉਹ ਉਸ ਆਤਮਿਕ ਉਚਾਈ ਤੇ ਕਿਵੇਂ ਪੁੱਜਾ, ਭਾਵ, ਨਾਮ ਸਿਮਰਨ ਦਾ ਮਾਰਗ। ਇਹ ਜੁਗਤਿ ਵਾਲਾ ਅੰਗ ਹੈ। ਗੁਰੂ ਅਮਰਦਾਸ ਜੀ ਬਾਰੇ ਵੀ ਇਹੋ ਦੋ ਗੱਲਾਂ ਦਰਸਾਈਆਂ ਹਨ।

(3)

ਗੁਰੂ ਅਮਰਦਾਸ ਜੀ ਦੀ ਜੋਤਿ ਜਾਂ ਆਤਮਿਕ ਅਵੱਸਥਾ ਦਾ ਬਹੁਤ ਵਿਸਥਾਰ ਤਾਂ ਭੱਟਾਂ

ਦੇ ਸਵੱਈਆਂ ਵਿਚ ਹੋਇਆ ਹੈ। ਪਰ ਬਾਕੀ ਤਿੰਨ ਥਾਂਈਂ ਵੀ ਬੁਨਿਆਦੀ ਵਿਚਾਰ ਇਹੋ ਹੈ।

'ਰਾਮਕਲੀ ਸਦੁ' ਵਿਚ ਸਿਧਾਂਤ ਬਖਸ਼ਿਸ਼, ਭਗਤੀ, ਸ਼ਬਦ, ਜੋਤਿ, ਪ੍ਰਭੂ ਵਿਚ ਲੀਨਤਾ ਭਾਣਾ, ਭਾਣਾ ਮਿਠਾ ਕਰਕੇ ਮੰਨਣਾ, ਦਰਗਾਹ ਵਿਚ ਪ੍ਰਵਾਨਗੀ, ਗੁਰੂ ਜੋਤਿ ਦੀ ਨਿਰੰਤਰਤਾ ਦੇ ਹਨ। ਪ੍ਰਭੂ ਦੀ ਬਖਸ਼ਿਸ਼ ਨਾਲ ਨਾਮ ਦੀ ਭਗਤੀ ਗੁਰੂ ਅਮਰਦਾਸ ਜੀ ਨੂੰ ਮਿਲੀ। ਉਨ੍ਹਾਂ ਨੂੰ ਸ਼ਬਦ ਪ੍ਰਾਪਤ ਹੋਇਆ। ਉਹ ਪ੍ਰਭੂ ਵਿਚ ਲੀਨ ਹੋਏ। ਇਸ ਕਰਕੇ ਗੁਰੂ-ਜੋਤਿ ਜੋ ਪ੍ਰਭੂ ਦੀ ਹੀ ਜੋਤਿ ਹੈ ਆਪ ਵਿਚ ਸਥਿਤ ਹੋਈ। ਫਿਰ ਜੋਤੀ ਜੋਤਿ ਮਿਲਣ ਦਾ ਸਮਾਂ ਆਇਆ। ਇਹ ਭਾਣਾ ਸੀ।

ਪ੍ਰਭੂ ਦੇ ਇਸ ਭਾਣੇ ਨੂੰ ਮਿੱਠਾ ਕਰਕੇ ਮੰਨਣਾ ਤੇ ਸਿੱਖਾਂ ਨੂੰ ਮਿੱਠਾ ਕਰਕੇ ਮਨਾਉਣਾ ਸੀ। ਗੁਰੂ ਜੀ ਨੇ ਆਪ ਭਾਣਾ ਮੰਨਿਆ, ਸਿੱਖਾਂ ਨੂੰ ਭਾਣਾ ਮੰਨਣ ਦਾ ਉਪਦੇਸ਼ ਕੀਤਾ। ਦਰਗਾਹ ਵਿਚ ਆਪ ਨੂੰ ਸਿਰੋਪਾ ਪਹਿਨਾਇਆ ਗਿਆ। ਆਪ ਨੇ ਗੁਰੂ-ਜੋਤਿ ਅਗੋਂ ਗੁਰੂ ਰਾਮਦਾਸ ਜੀ ਵਿਚ ਸਥਿਰ ਕੀਤੀ ਤੇ ਸੰਗਤ ਨੂੰ ਗੁਰੂ ਰਾਮਦਾਸ ਦੇ ਚਰਨੀ ਲਾਇਆ। 'ਸਦੁ' ਵਿਚ ਗੁਰੂ ਅਮਰਦਾਸ ਸੱਚੇ ਭਗਤ ਦੀ ਪਰਖ, ਇਹ ਦਸਦੇ ਹਨ ਕਿ ਉਸ ਨੂੰ ਭਾਣਾ ਭਾਵੇ, ਹੁਕਮ-ਰਜ਼ਾ ਵਿਚ ਚਲੇ—ਭਗਤੁ ਸਤਿਗੁਰ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ—ਸਗੋਂ ਸੱਚਾ ਗੁਰੂ ਵੀ ਉਹ ਹੈ ਜਿਸ ਨੂੰ ਭਾਣਾ ਭਾਇਆ ਹੈ। ਸੋ ਸ੍ਰੀ ਗੁਰੂ ਗ੍ਰੰਥ ਦੇ ਇਤਿਹਾਸ ਚਿੱਤਰਨ ਅਨੁਸਾਰ ਮਹਾਨ ਉਹ ਹੈ ਜਿਸ ਤੇ ਪ੍ਰਭੂ ਦੀ ਬਖਸ਼ਿਸ਼ ਹੈ, ਜਿਸ ਨੇ ਨਾਮ ਸਿਮਰਿਆ ਹੈ, ਜੋ ਭਾਣੇ ਵਿਚ ਤੁਰਿਆ ਹੈ, ਜਿਸ ਨੂੰ ਪ੍ਰਭੂ ਨੇ ਪ੍ਰਵਾਨ ਕੀਤਾ ਹੈ। ਭਾਈ ਬਲਵੰਡਿ ਤੇ ਸਤੇ ਦੀ ਰਚੀ 'ਰਾਮਕਲੀ ਕੀ ਵਾਰ' ਵਿਚ ਜੋਤਿ, ਸ਼ਬਦ, ਗੁਣਾਂ, ਸਹਜ, ਸੱਚ, ਪ੍ਰਕਾਸ਼, ਸੇਵਾ ਦੇ ਸਿਧਾਂਤ ਦ੍ਰਿੜ੍ਹ ਕਰਾਏ ਹਨ। ਕਿਸੇ ਵਿਅਕਤੀ ਦੀ ਮਹਾਨਤਾ ਜੋਤਿ ਦੇ ਅੰਦਰ ਪ੍ਰਕਾਸ਼ਮਾਨ ਹੋਣ ਕਰਕੇ ਜੋ ਬਖਸ਼ਿਸ਼ ਨਾਲ ਮਿਲਦੀ ਹੈ ਤੇ ਅੰਦਰ ਪ੍ਰਕਾਸ਼ਮਾਨ ਹੁੰਦੀ ਹੈ। ਜੋਤਿ ਦਾ ਪ੍ਰਕਾਸ਼ਮਾਨ ਹੋਣਾ ਪ੍ਰਭੂ ਦਾ ਮਿਲਾਪ ਹੈ ਜਾਂ ਸ਼ਬਦ ਦੀ ਪ੍ਰਾਪਤੀ ਹੈ। ਜੋਤਿ ਦੇ ਪ੍ਰਕਾਸ਼ਮਾਨ ਹੁੰਦਿਆਂ ਹੀ ਆਤਮਾ, ਮਨ, ਸੁਰਤਿ ਉੱਚੇ ਚੜ੍ਹਦੇ ਹਨ। ਇਹ ਉੱਚੇ ਹੁੰਦੇ ਹਨ ਤੇ ਸਹਜ, ਜਤ ਤੇ ਸਤ ਮਿਲਦੇ ਹਨ। ਇਨ੍ਹਾਂ ਗੁਣਾਂ ਦੀ ਇਤਨੀ ਬਖਸ਼ਿਸ਼ ਹੁੰਦੀ ਹੈ ਕਿ ਗੁਰੂ ਸਿੱਖ ਸੰਗਤਾਂ ਨੂੰ ਲੰਗਰ ਲਗਾ ਕੇ ਉੱਚਾ ਕਰਨ ਦੇ ਸਮਰੱਥ ਹੋ ਜਾਂਦਾ ਹੈ-ਗੁਰੂ ਲੋਕ ਸੇਵਾ ਦੇ ਸਮਰੱਥ ਹੋ ਜਾਂਦਾ ਹੈ, ਜਗਤ ਜਲੰਦੇ ਨੂੰ ਰੱਖਣ ਦੇ ਸਮਰੱਥ ਹੁੰਦਾ ਹੈ। ਸੋ ਗੁਰੂ ਅਮਰਦਾਸ ਜੀ ਦਾ ਇਤਿਹਾਸ, ਬਖਸ਼ਿਸ਼, ਜੋਤਿ ਦੀ ਪ੍ਰਾਪਤੀ, ਸ਼ਬਦ ਤੀਕ ਰਸਾਈ, ਸਹਜ, ਜਤ, ਸਤ ਦੀ ਉਚਾਈ ਤੇ ਜਨ-ਸੇਵਾ ਦਾ ਇਤਿਹਾਸ ਹੈ।

ਤੁਖਾਰੀ ਮਹਲਾ ੪ ਵਿਚ ਸਤਿਗੁਰੂ ਦੇ ਜੋਤਿ-ਸਰੂਪ ਦਰਸ਼ਨ ਭਾਵ ਜੋਤਿ, ਪਰਮ ਪਦ ਦੀ ਨਿਰਭੈਤਾ, ਨਾਮ ਸਿਮਰਨ, ਭਗਤੀ, ਕੀਰਤਨ, ਪੰਚ ਚੋਰਾਂ ਦੇ ਨਾਸ਼ ਬਾਰੇ ਵਿਚਾਰ ਦਿੱਤੇ ਹਨ। ਜਦੋਂ ਗੁਰੂ ਅਮਰਦਾਸ ਜੀ ਤੇ ਬਖਸ਼ਿਸ਼ ਹੋਈ, ਆਪ ਦੇ ਦਰਸ਼ਨ ਅਮੋਲ ਤੇ ਸਫ਼ਲ ਹੋ ਗਏ, ਆਪ ਲੌਕਿਕ ਸਰਕਾਰ ਦਰਬਾਰ ਤੋਂ ਨਿਰਭੈ ਹੋ ਗਏ, ਆਪ ਦੀ ਛੋਹ ਨਾਲ ਸਿੱਖ-ਸੰਗਤ ਨਿਰਭੈ ਹੋ ਗਈ, ਆਪ ਸੰਗਤ, ਨਾਮ ਸਿਮਰਨ ਤੇ ਭਗਤੀ, ਕੀਰਤਨ ਵਿਚ ਲਗ ਗਏ, ਸਭ

ਦੇ ਪੰਚ ਚੋਰ ਬਿਦਾਰ ਦਿੱਤੇ।

ਮਹਲੇ ੩ ਦੇ ਸਵਈਆਂ ਦਾ ਸਾਰ ਵੀ ਗੁਰੂ ਅਮਰਦਾਸ ਜੀ ਦੀ ਸਿਖਰੀ ਆਤਮਿਕ ਦਸ਼ਾ ਦਾ ਬਿਆਨ ਹੈ ਜੋ ਆਪ ਨੂੰ ਨਾਮ ਦੀ ਬਖਸ਼ਿਸ਼ ਨਾਲ ਪ੍ਰਾਪਤ ਹੋਈ। ਭੱਟਾਂ ਨੇ ਇਸ ਦਸ਼ਾ ਦਾ ਬਰੀਕੀ ਨਾਲ ਵੇਰਵਾ ਦਿੱਤਾ ਹੈ। ਇਹ ਵੇਰਵਾ ਸੰਖੇਪ ਵਿਚ ਦੇਖਦੇ ਹਾਂ :

(1) ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ ਸੰਗਤਿ ਸਘਨ
ਗਰੂਅ ਮਤਿ ਨਿਰਵੈਰਿ ਲੀਣਾ ॥
ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ ॥੭॥

(2) ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁਮਤਿ ਜਲ੍ਹ ਜਾਣੀ ਜੁਗਤਿ ॥੧੩॥

(3) ਜਪੁ ਤਪੁ ਸਤੁ ਸੰਤੋਖੁ ਪਿਖਿ ਦਰਸਨੁ ਗੁਰ ਸਿਖਹ ॥੧੭॥

(4) ਗੁਰ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ।
ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ॥
ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ ॥੧੯॥

(5) ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ ॥
ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹ ਸਰਿ ਲੜਿਅਉ ॥
ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ ॥
ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ ॥੨੧॥

ਇਹ ਤੇ ਹੈ ਆਪ ਦਾ ਨੈਤਿਕ, ਮਾਨਸਿਕ ਧਾਰਮਿਕ ਪੱਧਰ। ਪਰ ਆਪ ਦੇ ਦਰਸ਼ਨ ਦਾ ਪ੍ਰਭਾਵ ਆਤਮਿਕ ਕਲਿਆਣ ਦਿੰਦਾ ਹੈ ਕਿਉਂਕਿ ਆਪ ਦਾ ਆਤਮਿਕ ਪੱਧਰ ਬਹੁਤ ਹੀ ਉੱਚਾ ਹੈ। ਆਪ ਦਾ ਆਤਮਿਕ ਪੱਧਰ ਇਤਨਾ ਉੱਚਾ ਹੈ ਕਿ ਭੱਟਾਂ ਨੇ ਆਪ ਨੂੰ ਪਰਮਾਤਮਾ ਦਾ ਅਵਤਾਰ ਹੀ ਦਸਿਆ ਹੈ। ਆਪ ਦਾ ਆਤਮਿਕ ਪ੍ਰਭਾਵ ਇਉਂ ਦਾ ਹੈ :

ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ ॥
ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ ॥
ਗੁਰ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ ॥
ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ ॥
ਗੁਰੁ ਬਿੰਨਿ ਦੂਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵ ਹਿਲਹਿ ॥
ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠ ਮਿਲਹਿ ॥੧੪॥

ਗੁਰੂ ਅਮਰਦਾਸ ਜੀ ਦਾ ਆਤਮਿਕ ਪ੍ਰਕਾਸ਼ ਐਸਾ ਹੈ :

ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥
ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਤਰ ਮੋਹੈ ॥
ਰਿਦੈ ਬਸੈ ਅਕਹੀਉ ਸੋਇ ਰਸੁ ਤਿਨ ਹੀ ਜਾਤਉ ॥
ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ ॥
ਮਸਤਕਿ ਨੀਸਾਣੁ ਸਚਉ ਕਰਮੁ ਕਲ ਜੋੜਿ ਕਰ ਧ੍ਯਾਇਅਉ ॥
ਪਰਸਿਅਉ ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ ॥੯॥

ਜਦੋਂ ਗੁਰ-ਜੋਤਿ ਗੁਰੂ ਅਮਰਦਾਸ ਜੀ ਦੇ ਸਰੀਰ ਵਿਚ ਸਥਿਰ ਹੋਈ, ਆਪ ਦੀ ਸਾਰੀ ਜੁਗਤਿ ਮਹਾਨ ਹੋ ਗਈ। ਆਪ ਦੇ ਜੁਗਤਿ ਦੇ ਨੈਤਿਕ, ਮਾਨਸਿਕ, ਧਾਰਮਿਕ ਤੇ ਆਤਮਿਕ ਪੱਖ ਭੱਟਾਂ ਨੇ ਦਰਸਾਏ ਹਨ।

(4)

ਗੁਰ ਜੋਤਿ ਕੀ ਹੈ? ਗੁਰ-ਜੋਤਿ ਪਰਮ ਸੱਤਾ ਦੀ ਆਪਣੀ ਜੋਤੀ ਹੈ। ਨਾਮ ਦੇ ਸਿਮਰਨ ਨਾਲ ਇਹ ਸਦਾ ਜੀਵਾਂ ਦੇ ਹਿਰਦਿਆਂ ਵਿਚ ਸਥਿਰ ਹੁੰਦੀ ਰਹੀ ਹੈ। ਨਾਮ ਦੇ ਸਿਮਰਨ ਨਾਲ ਹੀ ਗੁਰੂ ਅਮਰਦਾਸ ਜੋਤਿ ਵਾਲੇ ਹੋਏ ਜਿਵੇਂ ਜੱਖ, ਕਿੰਨਰ, ਸਿਧ, ਸ਼ਿਵ ਧ੍ਰ, ਨਾਰਦ, ਪ੍ਰਹਿਲਾਦ, ਬੁਧ, ਊਧੋ, ਅਕਰੂਰ, ਤ੍ਰਿਲੋਚਨ, ਨਾਮਦੇਵ, ਕਬੀਰ, ਪੀਪਾ, ਦੇਵੀ, ਦੇਵਤੇ, ਭੀਸ਼ਮ, ਗੁਰੂ ਨਾਨਕ, ਗੁਰੂ ਅੰਗਦ ਜੋਤਿ ਵਾਲੇ ਮਹਾਨ ਹੋਏ ਹਨ। ਕੇਵਲ ਨਾਮ ਹੀ ਸੱਚ ਨਾਲ ਅਭੇਦ ਕਰ ਸਕਦਾ ਹੈ।

> ਸੋਈ ਪੁਰਖੁ ਸਿਵਰਿ ਸਾਚਾ ਜਾ ਕਾ ਇਕੁ ਨਾਮੁ ਅਛਲੁ ਸੰਸਾਰੇ ॥
> ਜਿਨਿ ਭਗਤ ਭਵਜਲ ਤਾਰੇ ਸਿਮਰਹੁ ਸੋਈ ਨਾਮੁ ਪਰਧਾਨ ॥
> ਤਿਤੁ ਨਾਮਿ ਰਸਿਕੁ ਨਾਨਕੁ ਲਹਣਾ ਥਪਿਓ ਜੇਨ ਸ੍ਰਬ ਸਿਧੀ ॥
> ਕਵਿ ਜਨ ਕਲ੍ਯ ਸਬੁਧੀ ਕੀਰਤਿ ਜਨ ਅਮਰਦਾਸ ਬਿਸ੍ਤਰੀਯਾ ॥੧॥

ਇਹੋ ਨਾਮ ਸਭ ਮਹਾਨ ਹੋਈਆਂ ਆਤਮਾਵਾਂ ਨੇ ਸਿਮਰਿਆ ਸੀ :

> ਸਿਮਰਹਿ ਸੋਈ ਨਾਮੁ ਜਖ੍ਯ ਅਰੁ ਕਿੰਨਰ
> ਸਾਧਿਕ ਸਿਧ ਸਮਾਧਿ ਹਰਾ ॥
> ਸਿਮਰਹਿ ਨਖ੍ਯਤ੍ਰ ਅਵਰ ਧ੍ਰੂ ਮੰਡਲ
> ਨਾਰਦਾਦਿ ਪ੍ਰਹਿਲਾਦਿ ਵਰਾ ॥
> ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ
> ਸੈਲ ਲੋਅ ਜਿਨਿ ਉਧਰਿਆ ॥
> ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ
> ਅਮਰਦਾਸ ਗੁਰ ਕਉ ਫੁਰਿਆ ॥੨॥

ਸਾਰੇ ਸਾਧਨਾਂ ਵਿਚੋਂ ਨਾਮ ਦੇ ਸਿਮਰਨ ਦਾ ਸਾਧਨ ਹੀ ਸ੍ਰੇਸ਼ਟ ਹੈ।

> ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵਧਾਰਿ ॥
> ਸੋਈ ਨਾਮੁ ਪਦਾਰਥੁ ਅਮਰ ਗੁਰ ਤੁਸਿ ਦੀਓ ਕਰਤਾਰਿ ॥੬॥

ਕਿਸੇ ਲਿਵ ਨਾਲ ਗੁਰੂ ਅਮਰਦਾਸ ਜੀ ਨੇ ਨਾਮ ਜਾਪਿਆ। ਗੱਲ ਤੇ ਲਿਵ ਦੀ ਹੈ, ਗੱਲ ਤੇ ਲਗਨ ਦੀ ਹੈ। ਕਈ ਨਾਮ ਜਪਦੇ ਹਨ, ਸਾਰੇ ਉਥੇ ਨਹੀਂ ਪਹੁੰਚਦੇ ਜਿੱਥੇ ਗੁਰੂ ਅਮਰਦਾਸ ਪਹੁੰਚੇ। ਸਾਧਿਕ, ਸਿਧ, ਨਾਥ, ਬੁਧ,ਰਿਸ਼ੀ, ਮੁਨੀ, ਤਪੇ ਵੀ ਆਪਣੇ ਆਪਣੇ ਅਧਿਕਾਰ ਵਿਚ ਗੁਰੂ ਹੋ ਜਾਂਦੇ ਹਨ, ਪਰ ਗੁਰੂ ਅਮਰਦਾਸ ਦਾ ਦਰਜਾ ਕਲਜੁਗ ਵਿਚ ਵਿਸ਼ੇਸ਼ ਹੋਇਆ ਹੈ। ਨਾਨਕ-ਜੋਤਿ ਦਾ ਦਰਜਾ ਮਹਾਨ ਸੀ। ਗੁਰੂ ਅਮਰਦਾਸ ਜੀ ਨੇ ਇਵੇਂ ਸਿਮਰਿਆ :

> ਨਾਮੁ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ
> ਨਾਮ ਰਸੁ ਸਦਾ ਚਾਯ ਮੁਖਿ ਮਿਸ ਬਾਣੀ ॥

ਧਨਿ ਸਤਿਗੁਰੁ ਸੇਵਿਓ ਜਿਸੁ ਪਸਾਇ ਗਤਿ ਅਗਮ ਜਾਣੀ ॥
ਕੁਲ ਸੰਬੂਹ ਸਮੁਧਰੇ ਪਾਯਉ ਨਾਮ ਨਿਵਾਸੁ ॥
ਸਕਯਥੁ ਜਨਮੁ ਕਲਚਰੈਂ ਗੁਰੁ ਪਰਸਿਉ ਅਮਰ ਪ੍ਰਗਾਸੁ ॥੮॥

ਨਾਮ ਦੇ ਸਿਮਰਨ ਨਾਲ ਹੀ ਗੁਰੂ ਅਮਰਦਾਸ ਜੀ ਦਾ ਪ੍ਰਭਾਵ ਬਣਿਆ। ਆਪ ਨੇ ਸੇਵਾ ਕੀਤੀ। ਸੇਵਾ ਨਾਮ ਦਾ ਹੀ ਇਕ ਰੂਪ ਹੈ। 'ਨਾਮ ਤੋਂ ਬਿਨਾਂ ਹੋਰ ਸਾਧਨ ਕਰਨ ਨਾਲ ਪ੍ਰਸਿਧੀ ਤੇ ਹੋ ਸਕਦੀ ਹੈ, ਆਤਮਿਕ ਦਰਸ਼ਨ ਨਹੀਂ ਮਿਲਦੇ। ਭੱਟ ਭਿਖਾ ਨੇ ਆਪਣੇ ਤਜਰਬੇ ਨਾਲ ਇਹ ਸਾਖੀ ਦਿੱਤੀ ਹੈ :

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥
ਹਰਿਨਾਮੁ ਛੋਡਿ ਦੂਜੈ ਲਗੇ ਤਿਨ ਕੇ ਗੁਣ ਹਉ ਕਿਆ ਕਹਉ ॥
ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥

(5)

ਗੁਰੂ ਨਾਨਕ ਦੇ ਦਸੇ ਨਾਮ ਮਾਰਗ ਅਨੁਸਾਰ ਗੁਰੂ ਅੰਗਦ ਤੇ ਗੁਰੂ ਅਮਰਦਾਸ ਜੀ ਨੇ ਸਿਮਰਨ ਦੀ ਕਮਾਈ ਕੀਤੀ। ਇਸ ਲਈ ਨਾਨਕ-ਜੋਤਿ ਇਨ੍ਹਾਂ ਵਿਚ ਸਥਿਤ ਹੋਈ। ਸੋ ਗੁਰਮਤਿ ਦਾ ਸਿਧਾਂਤ ਇਹੋ ਹੈ ਕਿ ਗੁਰੂ ਕ੍ਰਿਪਾ ਨਾਲ ਮਿਲੇ ਨਾਮ ਦਾ ਸਿਮਰਨ ਕਰਨਾ।

ਹਰਿ ਨਾਮੁ ਰਸਨਿ ਗੁਰਮੁਖਿ ਬਰਦਾਯਉ ਉਲਟਿ ਗੰਗ ਪਸ਼ੁਮਿ ਧਰੀਆ।
ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ।੧।

ਹਰੀ ਦਾ ਨਾਮ ਗੁਰੂ ਨਾਨਕ ਦੇਵ ਜੀ ਨੇ ਉਚਾਰ ਕੇ ਵਰਤਾਇਆ। ਗੁਰੂ ਹੀ ਨਾਮ ਵਰਤਾ ਸਕਦਾ ਹੈ। ਇਸੇ ਤਰ੍ਹਾਂ ਜੋਤਿ ਤੋਂ ਜੋਤਿ ਜਗਦੀ ਹੈ।

(6)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਮਰਦਾਸ ਜੀ ਦੀ ਜੋਤਿ ਤੇ ਜੁਗਤਿ ਦੀ ਉਪਮਾ ਵਿਚ ਜੋ ਕੁੱਝ ਕਿਹਾ ਗਿਆ ਹੈ, ਉਹ ਟੀਕੇ ਸਹਿਤ ਦਰਜ ਕੀਤਾ ਜਾਂਦਾ ਹੈ।

੧ਓ ਸਤਿਗੁਰ ਪ੍ਰਸਾਦਿ ॥

## ਰਾਮਕਲੀ ਸਦੁ

(1)

(1) **ਜਗਿ ਦਾਤਾ ਸੋਇ ਭਗਤਿ ਵਛਲ ਤਿਹੁ ਲੋਇ ਜੀਉ ॥**

(2) **ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ ॥**

(3) **ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ ॥**

(4) **ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ ॥**

(5) **ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ ॥**

(6) **ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ ॥੧॥**

### ਟੀਕਾ

(1) ਉਹ ਪ੍ਰਭੂ ਜਗ ਵਿਚ ਦਾਤਾਂ ਬਖਸ਼ਣ ਵਾਲਾ ਹੈ, ਉਹ ਤਿੰਨ ਲੋਕਾਂ ਵਿਚ ਭਗਤੀ ਨੂੰ ਪਿਆਰ ਕਰਨ ਵਾਲਾ ਹੈ ।

(2) (ਗੁਰੂ ਅਮਰਦਾਸ) ਸਤਿਗੁਰੂ ਦੇ ਸ਼ਬਦ ਰਾਹੀਂ ਉਸ ਵਿਚ ਲੀਨ ਹੋਇਆ ਹੈ ਤੇ ਉਸ ਬਿਨਾਂ ਹੋਰ ਕਿਸੇ ਨੂੰ ਨਹੀਂ ਜਾਣਦਾ ।

(3) ਗੁਰੂ ਦੇ ਸ਼ਬਦ ਕਾਰਣ ਹੋਰ ਕਿਸੇ ਨੂੰ ਨਹੀਂ ਜਾਣਦਾ, ਕੇਵਲ ਨਾਮ ਦਾ ਸਿਮਰਨ ਕਰਦਾ ਹੈ ।

(4) ਗੁਰੂ ਨਾਨਕ ਅਤੇ ਗੁਰੂ ਅੰਗਦ ਦੀ ਕ੍ਰਿਪਾ ਨਾਲ ਉਸ ਨੇ ਉੱਚੀ ਪਦਵੀ ਪ੍ਰਾਪਤ ਕੀਤੀ ਹੈ ।

(5) ਜੋ (ਗੁਰੂ ਅਮਰਦਾਸ) ਰਾਮ ਨਾਮ ਵਿਚ ਲੀਨ ਸੀ, ਉਸ ਨੂੰ ਚਲਾਣੇ ਦਾ ਸੱਦਾ ਆ ਗਿਆ ।

(6) ਉਸ (ਗੁਰੂ ਅਮਰਦਾਸ) ਨੂੰ ਜਿਸ ਨੇ ਜਗ ਵਿਚ ਵਿਚਰਦਿਆਂ ਅਮਰ, ਅਬਿਨਾਸ਼ੀ, ਅਤੋਲ ਪ੍ਰਭੂ ਨੂੰ ਭਗਤੀ ਕਰਕੇ ਪਾ ਲਿਆ ਹੋਇਆ ਸੀ ।੧ ।

(2)

(1) **ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥**

(2) **ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ ॥**

(3) **ਪੈਜ ਰਾਖਹੁ ਹਰਿ ਜਨਹ ਕਰੀ ਹਰਿ ਦੇਹੁ ਨਾਮੁ ਨਿਰੰਜਨੋ ॥**

(4) **ਅੰਤਿ ਚਲਦਿਆ ਹੋਇ ਬੇਲੀ ਜਮ ਦੂਤ ਕਾਲ ਨਿਖੰਜਨੋ ॥**

(5) **ਸਤਿਗੁਰੂ ਕੀ ਬੇਨੰਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥**

(6) **ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ,**
**ਧਨੁ ਧਨੁ ਕਹੈ ਸਾਬਾਸਿ ਜੀਉ ॥੨॥**

**ਟੀਕਾ**

(1) (ਗੁਰੂ ਅਮਰਦਾਸ ਜੀ ਨੂੰ) ਹਰੀ ਪ੍ਰਭੂ ਦਾ ਭਾਣਾ ਮਿੱਠਾ ਲਗਾ ਅਤੇ ਸਤਿਗੁਰੂ ਜੀ ਪ੍ਰਭੂ ਪਾਸ ਪੁੱਜਣ ਲਈ ਤਤਪਰ ਹੋ ਗਏ ।

(2) ਸਤਿਗੁਰੂ (ਅਮਰਦਾਸ) ਜੀ ਨੇ ਹਰੀ ਪ੍ਰਭੂ ਪਾਸ ਬੇਨਤੀ ਕੀਤੀ : ਮੇਰੀ ਅਰਦਾਸ ਹੈ ਕਿ ਮੇਰੀ ਪੈਜ ਰੱਖੋ ।

(3) ਆਪਣੇ ਦਾਸ ਦੀ ਪੈਜ ਰੱਖੋ, ਮੈਨੂੰ ਨਿਰੰਜਨ (ਮਾਇਆ ਤੋਂ ਨਿਰਲੇਪ) ਨਾਮ ਬਖਸ਼ੋ ।

(4) ਜੋ ਨਾਮ ਅੰਤ ਤੇ ਚਲਾਣੇ ਵੇਲੇ ਮੇਰਾ ਸਾਥ ਦੇਵੇ ਅਤੇ ਜੋ ਜਮਦੂਤ ਅਤੇ ਕਾਲ ਨੂੰ ਨਾਸ਼ ਕਰਨ ਵਾਲਾ ਹੈ ।

(5) ਸਤਿਗੁਰੂ (ਅਮਰਦਾਸ ਜੀ) ਦੀ ਕੀਤੀ ਇਹ ਬੇਨਤੀ ਹਰੀ ਪ੍ਰਭੂ ਨੇ ਸੁਣ ਲਈ, ਅਰਦਾਸ ਮੰਨ ਲਈ ।

(6) ਹਰੀ ਪ੍ਰਭੂ ਨੇ ਕ੍ਰਿਪਾ ਕਰਕੇ ਸਤਿਗੁਰੂ (ਅਮਰਦਾਸ ਜੀ) ਨੂੰ ਆਪਣੇ ਨਾਲ ਮਿਲਾ ਲਿਆ ਅਤੇ ਕਹਿਣ ਲਗਾ, ਸ਼ਾਬਾਸ਼ੇ, ਤੂੰ ਧੰਨ ਏਂ ।੨ ।

(3)

(1) **ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥**
(2) **ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥**
(3) **ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥**
(4) **ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥**
(5) **ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥**
(6) **ਧੁਰਿ ਲਿਖਿਆ ਪਰਵਾਣਾ ਫਿਰ ਨਾਹੀ,**
**ਗੁਰ ਜਾਇ ਹਰਿ ਪ੍ਰਭ ਪਾਸਿ ਜੀਉ ।੩ ।**

**ਟੀਕਾ**

(1) (ਸਤਿਗੁਰੂ ਅਮਰਦਾਸ ਜੀ ਨੇ ਕਿਹਾ); ਹੇ ਮੇਰੇ ਸਿੱਖੋ, ਹੇ ਮੇਰੇ ਪੁਤੋ, ਹੇ ਮੇਰੇ ਭਾਈਓ, ਮੇਰੇ ਹਰੀ ਪ੍ਰਭੂ ਨੂੰ ਇਹ ਭਾਇਆ ਹੈ (ਤੇ ਮੈਨੂੰ ਹੁਕਮ ਕੀਤਾ ਹੈ ਕਿ) ਮੇਰੇ ਪਾਸ ਆਓ ।

(2) ਹਰੀ ਪ੍ਰਭੂ ਦਾ ਭਾਣਾ ਗੁਰੂ ਨੂੰ ਮਿੱਠਾ ਲੱਗਾ ਹੈ, ਮੇਰਾ ਪ੍ਰਭੂ ਮੈਨੂੰ ਸ਼ਾਬਾਸ਼ ਦੇ ਰਿਹਾ ਹੈ ।

(3) ਉਹੋ ਭਗਤ ਹੈ, ਸੱਚਾ ਗੁਰੂ ਹੈ, ਮਹਾਂ ਪੁਰਸ਼ ਹੈ ਜਿਸ ਨੂੰ ਹਰੀ ਪ੍ਰਭੂ ਦਾ ਭਾਣਾ ਭਾਵੇ ।

(4) ਉਸ ਦੇ ਅੰਦਰ ਅਨੰਦ ਦੇ ਅਨਹਦ ਵਾਜੇ ਵਜਦੇ ਹਨ, ਤੇ ਹਰੀ ਆਪ ਉਸ ਨੂੰ ਗਲੇ ਨਾਲ ਲਾਉਂਦਾ ਹੈ ।

(5) ਤੁਸੀਂ ਮੇਰੇ ਪੁੱਤ ਹੋ, ਭਾਈ ਹੋ, ਪਰਵਾਰ ਹੋ, ਮਨ ਵਿਚ ਨਿਰਣਾ ਕਰਕੇ ਦੇਖੋ ।

(6) ਧੁਰੋਂ ਆਇਆ ਹੁਕਮ ਕਦੇ ਟਲ ਨਹੀਂ ਸਕਦਾ, ਗੁਰੂ (ਅਮਰਦਾਸ) ਹਰੀ ਪ੍ਰਭੂ ਪਾਸ ਜਾ ਰਿਹਾ ਹੈ ।੩।

(4)

(1) **ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥**
(2) **ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲ ਨ ਭਾਇਆ ।**
(3) **ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ ॥**
(4) **ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ ॥**
(5) **ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪ ਟਿਕਾਇਆ ॥**
(6) **ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥੪॥**

**ਟੀਕਾ**

(1) ਸਤਿਗੁਰੂ (ਅਮਰਦਾਸ ਜੀ) ਨੇ ਆਪਣੀ ਇੱਛਾ ਅਨੁਸਾਰ ਆਪਣੇ ਪਰਵਾਰ ਨੂੰ ਸੱਦ ਬੁਲਾਇਆ (ਤੇ ਕਿਹਾ)।
(2) ਮਤੇ ਮੇਰੇ ਪਿਛੋਂ ਕੋਈ ਰੋਵੇ, ਉਹ ਮੈਨੂੰ ਉੱਕਾ ਹੀ ਚੰਗਾ ਨਹੀਂ ਲਗਣਾ।
(3) ਜਿਸ ਮਨੁੱਖ ਨੂੰ ਆਪਣੇ ਪਿਆਰੇ ਦਾ ਆਦਰ ਹੁੰਦਾ ਚੰਗਾ ਲਗਦਾ ਹੈ, ਉਹ ਖੁਸ਼ ਹੁੰਦਾ ਹੈ ਜਦੋਂ ਮਿਤਰ ਨੂੰ ਸਿਰੋਪਾ ਮਿਲਦਾ ਹੈ।
(4) ਹੇ ਮੇਰੇ ਪੁਤੋ, ਭਾਈਓ, ਤੁਸੀਂ ਧਿਆਨ ਨਾਲ ਵਿਚਾਰੋ, ਹਰੀ ਪ੍ਰਭੂ ਸਤਿਗੁਰੂ ਨੂੰ ਸਿਰੋਪਾ ਦੇ ਰਿਹਾ ਹੈ।
(5) ਸਤਿਗੁਰੂ (ਅਮਰਦਾਸ ਜੀ) ਨੇ ਜੀਂਦੇ ਜੀਅ ਗੁਰ-ਗੱਦੀ ਤੇ ਥਾਪਣਾ ਕਰ ਦਿੱਤੀ।
(6) ਅਤੇ ਸਾਰੇ ਸਿੱਖਾਂ, ਸਬੰਧੀਆਂ, ਪੁਤਾਂ, ਭਰਾਵਾਂ ਨੂੰ (ਗੁਰੂ) ਰਾਮਦਾਸ ਜੀ ਦੀ ਚਰਨੀ ਲਾ ਦਿੱਤਾ।੪।

(5)

(1) **ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥**
(2) **ਕੇਸੋਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥**
(3) **ਹਰਿ ਕਥਾ ਪੜੀਐ ਹਰਿਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ ॥**
(4) **ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥**
(5) **ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥**
(6) **ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ॥੫॥**

**ਟੀਕਾ**

(1) ਅੰਤਕਾਲ ਸਮੇਂ ਸਤਿਗੁਰੂ (ਅਮਰਦਾਸ ਜੀ) ਨੇ ਫੁਰਮਾਇਆ, ਹੇ ਭਾਈ, ਮੇਰੇ ਮਗਰੋਂ ਨਿਰੋਲ ਕੀਰਤਨ ਕਰਨਾ।
(2) ਕੇਸ਼ੋ ਗੋਪਾਲ ਪ੍ਰਭੂ ਦੇ ਪੰਡਤਾਂ (ਸਤਿ ਸੰਗੀਆਂ) ਨੂੰ ਸਦਣਾ ਜੋ ਹਰੀ ਦੀ ਕਥਾ ਰੂਪੀ ਪੁਰਾਣ ਪੜ੍ਹਨ।
(3) ਹਰੀ ਦੀ ਕਥਾ ਪੜ੍ਹਨੀ, ਹਰੀ ਨਾਮ ਸੁਣਨਾ, ਹਰੀ ਦੇ ਪ੍ਰੇਮ ਦਾ ਬੇਬਾਣ ਹੀ ਗੁਰੂ ਨੂੰ ਚੰਗਾ ਲਗਦਾ ਹੈ।
(4) ਹਰੀ ਸਰ (ਸਤ ਸੰਗਤ) ਵਿਚ ਜੁੜਨਾ ਹੀ ਮੇਰਾ ਪਿੰਡ, ਪਤਲ, ਕਿਰਿਆ, ਦੀਵਾ ਫੁਲ

ਪ੍ਰਵਾਹਨ ਹੈ ।

(5) ਹਰੀ ਪ੍ਰਭੂ ਨੂੰ ਭਾ ਗਏ ਸਤਿਗੁਰੂ ਨੇ ਕਿਹਾ : ਮੈਨੂੰ ਹਰੀ ਪੁਰਖੁ ਸੁਜਾਨ ਪ੍ਰਭੂ ਮਿਲ ਗਿਆ ਹੈ ।

(6) ਸਤਿਗੁਰੂ ਅਮਰਦਾਸ ਜੀ ਨੇ ਗੁਰੂ (ਰਾਮਦਾਸ) ਸੋਢੀ ਜੀ ਨੂੰ ਗੁਰਿਆਈ ਦਾ ਤਿਲਕ ਦਿੱਤਾ ਅਤੇ ਗੁਰੂ-ਸ਼ਬਦ ਦੀ ਸੱਚੀ ਰਾਹਦਾਰੀ ਬਖਸ਼ੀ ।੫ ।

(6)

**(1) ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥**
**(2) ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥**
**(3) ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥**
**(4) ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥**
**(5) ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥**
**(6) ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥੬॥੧॥**

**ਟੀਕਾ**

(1) ਸਤਿਗੁਰੂ ਪੁਰਖ (ਅਮਰਦਾਸ ਜੀ) ਨੇ ਜੋ ਕਿਹਾ, ਗੁਰਸਿੱਖਾਂ ਨੇ ਹੁਕਮ ਮੰਨਿਆ ।

(2) ਪੁਤ੍ਰ ਮੋਹਰੀ ਜੀ ਹਾਜ਼ਰ ਹੋਏ, ਅਤੇ ਗੁਰੂ (ਰਾਮਦਾਸ ਜੀ) ਦੇ ਚਰਨਾਂ ਤੇ ਪੈ ਗਏ ।

(3) ਸਭ ਲੋਕਾਈ ਸਤਿਗੁਰੂ (ਰਾਮਦਾਸ ਜੀ) ਦੀ ਪੈਰੀਂ ਪੈ ਗਈ; ਸਤਿਗੁਰੂ (ਅਮਰਦਾਸ ਜੀ) ਨੇ ਉਸ ਵਿਚ ਹੀ ਆਪਣੀ ਜੋਤਿ ਰੱਖੀ ਸੀ ।

(4) ਜੋ ਕੋਈ ਨਿੰਦਾ ਕਰਕੇ ਨਹੀਂ ਸੀ ਨਿਵਿਆ, ਉਸ ਨੂੰ ਵੀ ਸਤਿਗੁਰੂ (ਅਮਰਦਾਸ ਜੀ) ਨੇ ਆਣ ਸਤਿਗੁਰੂ (ਰਾਮਦਾਸ ਜੀ ਅਗੇ) ਨਿਵਾਇਆ ।

(5) ਸੁੰਦਰ ਆਖਦਾ ਹੈ; ਹੇ ਸੰਤ ਜਨੋ ਸੁਣੋ ਹਰੀ ਪ੍ਰਭੂ ਅਤੇ ਗੁਰੂ (ਅਮਰਦਾਸ ਜੀ) ਨੂੰ ਇਹੋ ਚੰਗਾ ਲਗਾ, ਉਹਨਾਂ (ਗੁਰੂ ਰਾਮਦਾਸ ਜੀ ਨੂੰ) ਵਡਿਆਈ ਬਖਸ਼ੀ, ਧੁਰੋਂ ਇਹੋ ਹੁਕਮ ਆਇਆ ਸੀ–ਸੋ ਸਾਰਾ ਜਗਤ (ਗੁਰੂ ਰਾਮਦਾਸ ਜੀ) ਦੀ ਪੈਰੀਂ ਪਿਆ ।੬ ।੧ ।

# ਰਾਮਕਲੀ ਦੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ

## (ਸਤਾ ਡੂਮਿ)

## ਪਉੜੀ ੬

(1) ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥
(2) ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥
(3) ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ ॥
(4) ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ ॥
(5) ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥
(6) ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ ॥
(7) ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ ॥
(8) ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ ॥
(9) ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥
(10) ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥
(11) ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ ॥
(12) ਆਵਾਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ ॥
(13) ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ ॥
(14) ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ ॥
(15) ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ ॥
(16) ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ ॥
(17) ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥
(18) ਨਾਨਕ ਹੰਦਾ ਛਤ੍ਰ ਸਿਰਿ ਉਮਤਿ ਹੈਰਾਣੁ ॥
(19) ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥
(20) ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥੬॥

### ਟੀਕਾ

(1) ਉਹੋ ਜੋਤਿ (ਟਿਕਾ, ਨੂਰ) ਹੈ, ਉਹੋ ਤਖ਼ਤ ਹੈ, ਉਹੋ ਦਰਬਾਰ (ਸੰਗਤ) ਹੈ।

(2) ਪਿਤਾ (ਗੁਰੂ ਅੰਗਦ), ਦਾਦਾ (ਗੁਰੂ ਨਾਨਕ) ਵਾਂਗ ਹੀ ਪੋਤਾ (ਗੁਰੂ ਅਮਰਦਾਸ) ਮੰਨਿਆ ਪ੍ਰਮੰਨਿਆ ਗੁਰੂ ਹੈ।

(3) (ਇਹ ਗੁਰੂ ਅਮਰਦਾਸ ਉਹ ਹੈ) ਜਿਸਨੇ ਆਤਮਕ ਬਲ ਨੂੰ ਨੇਹਣੀ ਬਣਾਇਆ ਹੈ ਅਤੇ ਮਨ ਰੂਪੀ ਬਾਸਕ ਨਾਗ ਨੂੰ ਨੇਤ੍ਰਾ ਬਣਾ ਕੇ ਵਰਤਿਆ ਹੈ।

(4) ਅਤੇ ਉਚੀ ਸੁਰਤਿ ਦੇ ਸੁਮੇਰ ਪਰਬਤ ਨੂੰ ਮਧਾਣਾ ਬਣਾਇਆ ਹੈ ਅਤੇ ਗੁਰੂ-ਸ਼ਬਦ ਦੇ ਸਮੁੰਦਰ ਨੂੰ ਰਿੜਕਿਆ ਹੈ।

(5) ਅਤੇ ਗੁਣਾਂ ਦੇ ਚੌਦਾਂ ਰਤਨ ਕੱਢੇ ਹਨ ਜਿਹਨਾਂ ਨਾਲ ਜਗਤ ਵਿਚ ਚਾਨਣ ਕੀਤਾ ਹੈ।

(6) (ਉਸ ਗੁਰੂ ਅਮਰਦਾਸ ਨੇ) ਸਹਜ ਨੂੰ ਘੋੜਾ ਅਤੇ ਜਤ (ਇੰਦ੍ਰਿਆਂ ਦਾ ਦਮਨ) ਨੂੰ ਕਾਠੀ ਬਣਾਇਆ ਹੈ।

(7) ਉਸ ਨੇ ਸੱਚ ਦਾ ਧਨੁੱਖ ਕਸਿਆ ਹੈ ਅਤੇ ਸਿਫਤਿ-ਸਾਲਾਹ ਦਾ ਤੀਰ ਚਲਾਇਆ ਹੈ।

(8) ਕਲਜੁਗ ਵਿਚ (ਅਗਿਆਨਤਾ ਤੇ ਵਿਕਾਰਾਂ ਦਾ) ਘੁੱਪ ਹਨੇਰਾ ਸੀ, (ਗੁਰੂ ਅਮਰਦਾਸ) ਕਿਰਣਾਂ ਵਾਲਾ (ਪ੍ਰਕਾਸ਼ਮਾਨ) ਸੂਰਜ ਚੜ੍ਹਿਆ ਹੈ।

(9) ਉਸ ਨੇ ਸਤ ਦਾ ਹੀ ਖੇਤ ਸਿੰਜਿਆ ਹੈ ਅਤੇ ਸਤ ਦੀ ਹੀ ਛਾਉਂ ਕੀਤੀ ਹੈ।

(10) (ਹੇ ਗੁਰੂ ਅਮਰਦਾਸ ਜੀ) ਆਪ ਦੇ ਲੰਗਰ ਵਿਚ ਘਿਉ, ਮੈਦਾ ਵਰਤ ਰਹੇ ਹਨ ਤੇ ਸੰਗਤਾਂ ਖਾ ਰਹੀਆਂ ਹਨ।

(11) ਜਿਸ ਮਨੁੱਖ ਦੇ ਮਨ ਵਿਚ ਆਪ ਦਾ ਸ਼ਬਦ ਮੰਨਿਆ ਹੈ ਉਸ ਨੂੰ ਪੂਰਨ ਗਿਆਨ ਹੋਇਆ ਹੈ।

(12) ਜਿਸ ਨੂੰ ਆਪ ਨੇ ਕ੍ਰਿਪਾ ਕਰਕੇ ਸ਼ਬਦ ਦੀ ਰਾਹਦਾਰੀ ਦਿੱਤੀ ਹੈ, ਉਸਦਾ ਆਵਾਗਵਣ ਦੂਰ ਹੋ ਗਿਆ ਹੈ।

(13) ਉਹ ਸਭ ਕੁੱਝ ਜਾਨਣ ਵਾਲਾ ਅਕਾਲ ਪੁਰਖ ਆਪ (ਗੁਰੂ ਅਮਰਦਾਸ ਦੇ ਰੂਪ ਵਿਚ) ਅਵਤਾਰ ਧਾਰ ਕੇ ਆਇਆ ਹੈ।

(14) (ਗੁਰੂ ਅਮਰਦਾਸ) ਵਿਕਾਰਾਂ ਦੀ ਝੱਖੜ-ਹਨੇਰੀ ਵਿਚ ਨਹੀਂ ਡੋਲਦਾ ਜਿਵੇਂ ਕਿ ਉਹ ਸੁਮੇਰ ਪਰਬਤ ਹੈ।

(15) ਉਹ ਜੀਵਾਂ ਦੇ ਦਿਲ ਦੀ ਪੀੜ ਜਾਣਦਾ ਹੈ, ਉਹ ਜਾਣੀ-ਜਾਣ ਹੈ।

(16) ਹੇ ਸੱਚੇ ਪਾਤਸ਼ਾਹ (ਗੁਰੂ ਅਮਰਦਾਸ), ਮੈਂ ਤੇਰੀ ਕੀ ਸਿਫਤਿ ਕਰਾਂ, ਜਦੋਂ ਤੂੰ ਆਪ ਸਭ ਕੁਝ ਜਾਨਣਹਾਰਾ ਹੈਂ।

(17) ਜੋ ਬਖਸ਼ਿਸ਼ ਤੂੰ ਆਪ ਸਤੇ ਡੂਮ ਨੂੰ ਦੇਵੇਂਗਾ, ਉਹੋ ਭਲੀ ਹੈ।

(18) ਆਪ ਦੇ ਸਿਰ ਤੇ ਗੁਰੂ ਨਾਨਕ ਵਾਲਾ ਛਤ੍ਰ ਹੈ ਜਿਸ ਨੂੰ ਦੇਖ ਕੇ ਸੰਗਤ ਅਸਚਰਜ ਹੁੰਦੀ ਹੈ।

(19) ਉਹੋ ਜੋਤਿ ਹੈ, ਉਹੋ ਤਖ਼ਤ ਹੈ, ਉਹੋ ਦਰਬਾਰ ਹੈ।

(20) ਪਿਤਾ (ਗੁਰੂ ਅੰਗਦ), ਦਾਦਾ (ਗੁਰੂ ਨਾਨਕ) ਵਾਂਗ ਹੀ ਪੋਤਾ (ਗੁਰੂ ਅਮਰਦਾਸ) ਮੰਨਿਆ-ਪ੍ਰਮੰਨਿਆ ਗੁਰੂ ਹੈ ॥੬॥

## ਤੁਖਾਰੀ ਮਹਲਾ ੪

(1)

(1) **ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥**

(2) **ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ ॥**

**(3) ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ ॥**
**(4) ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ ॥**
**(5) ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲਖੇਤਿ ਨਾਵਣਿ ਗਇਆ ॥**
**(6) ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥੧॥**

### ਟੀਕਾ

(1) ਜਿਸ ਕਿਸੇ ਨੂੰ ਗੁਰ ਸਤਿਗੁਰ ਦਾ ਦਰਸ਼ਨ ਹੋਇਆ ਹੈ, ਉਸ ਲਈ ਅਭੀਚ ਨਛਤ੍ਰ ਦਾ ਤੀਰਥ ਇਸ਼ਨਾਨ ਹੋ ਗਿਆ।

(2) ਉਸ ਦੀ ਖੋਟੀ ਮਤਿ ਦੀ ਮੈਲ ਦੂਰ ਹੋ ਗਈ ਹੈ ਅਤੇ ਉਸ ਦਾ ਅਗਿਆਨਤਾ ਦਾ ਅੰਧੇਰਾ ਨਾਸ਼ ਹੋਇਆ ਹੈ।

(3) ਜਿਸ ਨੇ ਗੁਰੂ ਦਾ ਦਰਸ਼ਨ ਪਾਇਆ ਹੈ, ਉਸ ਨੇ ਆਪਣਾ ਅਗਿਆਨ ਦੂਰ ਕੀਤਾ ਹੈ, ਉਸਦੇ ਹਿਰਦੇ ਵਿਚ ਪ੍ਰਭੂ ਜੋਤਿ ਪ੍ਰਕਾਸ਼ੀ ਹੈ।

(4) ਉਸ ਦੇ ਜਨਮ ਮਰਣ ਦੇ ਦੁੱਖ ਝਟ ਹੀ ਨਾਸ਼ ਹੋ ਗਏ ਹਨ ਜਦੋਂ ਉਸ ਨੇ ਨਾਸ਼-ਰਹਿਤ ਪ੍ਰਭੂ ਹਰੀ ਦੇ ਦਰਸ਼ਨ ਪਾਏ ਹਨ।

(5) ਹਰੀ-ਪ੍ਰਭੂ ਨੇ ਆਪ ਹੀ ਇਹ ਅਭੀਚ ਪੁਰਬ ਬਣਾਇਆ ਹੈ ਜਦੋਂ ਸਤਿਗੁਰੂ (ਅਮਰਦਾਸ ਜੀ) ਕੁਲਖੇਤਰ ਵਿਖੇ ਇਸ਼ਨਾਨ ਸਮੇਂ ਗਏ।

(6) ਜਿਸ ਨੂੰ ਗਰੂ ਸਤਿਗਰ (ਅਮਰਦਾਸ ਜੀ) ਦਾ ਦਰਸ਼ਨ ਹੋਇਆ, ਉਸ ਲਈ ਅਭੀਚ ਨਛਤ੍ਰ ਦਾ ਤੀਰਥ ਇਸ਼ਨਾਨ ਹੋ ਗਿਆ।੧।

(2)

**(1) ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥**
**(2) ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ ॥**
**(3) ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ ॥**
**(4) ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ ॥**
**(5) ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥**
**(6) ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥੨॥**

### ਟੀਕਾ

(1) ਗੁਰੂ ਸਤਿਗੁਰੂ (ਅਮਰਦਾਸ ਜੀ) ਨਾਲ ਬਹੁਤ ਸਿਖ ਵੀ ਉਸ ਮਾਰਗ ਦੇ ਪੈਂਡੇ ਤੇ ਗਏ।

(2) ਹਰੇਕ ਖਿਨ, ਨਿਮਖ ਤੇ ਹਰ ਦਿਨ ਭਗਤੀ ਹੁੰਦੀ ਸੀ।

(3) ਹਰੀ ਪ੍ਰਭੂ ਦੀ ਭਗਤੀ ਬਣੀ ਰਹਿੰਦੀ ਸੀ ਅਤੇ ਸਾਰੇ ਲੋਕ ਦਰਸ਼ਨ ਲਈ ਆਉਂਦੇ ਸਨ।

(4) ਜਿਹਨਾਂ ਨੇ ਗੁਰੂ ਸਤਿਗੁਰੂ (ਅਮਰਦਾਸ ਜੀ) ਦਾ ਦਰਸ਼ਨ ਕੀਤਾ, ਉਹਨਾਂ ਨੂੰ ਹਰੀ ਨੇ

ਆਪਣੇ ਨਾਲ ਮਿਲਾ ਲਿਆ।

(5) ਸਾਰੇ ਲੋਕਾਂ ਨੂੰ ਤਾਰਣ ਲਈ ਸਤਿਗੁਰੂ (ਅਮਰਦਾਸ ਜੀ) ਨੇ ਤੀਰਥਾਂ ਤੇ ਜਾਣ ਦਾ ਉੱਦਮ ਕੀਤਾ ਸੀ।

(6) ਗੁਰੂ ਸਤਿਗੁਰੂ (ਅਮਰਦਾਸ ਜੀ) ਨਾਲ ਬਹੁਤ ਸਿੱਖ ਵੀ ਉਸ ਮਾਰਗ ਦੇ ਪੈਂਡੇ ਤੇ ਗਏ।੨।

(3)

(1) **ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥**

(2) **ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ ॥**

(3) **ਦੇਖਣਿ ਆਏ ਤੀਨਿ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ ॥**

(4) **ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ ਤਿਨਕੇ ਕਿਲਵਿਖ ਨਾਸ ਗਵਾਇਆ ॥**

(5) **ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ ॥**

(6) **ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥੩॥**

ਟੀਕਾ

(1) ਪਹਿਲਾਂ ਆਪ ਕੁਲਖੇਤ ਆਏ, ਇਹ ਗੁਰੂ ਸਤਿਗੁਰੂ (ਅਮਰਦਾਸ ਜੀ) ਨਾਲ ਸਬੰਧਤ ਪੁਰਬ ਦਿਨ ਹੋ ਗਿਆ।

(2) ਦੂਰ ਦੂਰ ਤੀਕ ਖਬਰ ਹੋਈ ਅਤੇ ਤ੍ਰੈ ਲੋਕਾਂ ਦੇ ਜੀਵ (ਬਹੁਤ ਲੋਕ) ਦਰਸ਼ਨ ਲਈ ਆਏ।

(3) ਤਿੰਨ ਲੋਕ, ਦੇਵਤੇ ਮੁਨੀਸ਼ਰ ਸਾਰੇ ਦਰਸ਼ਨ ਲਈ ਆਏ।

(4) ਜਿਹਨਾਂ ਗੁਰ ਸਤਿਗੁਰੂ (ਅਮਰਦਾਸ ਜੀ) ਦਾ ਦਰਸ਼ਨ ਕੀਤਾ ਉਹਨਾਂ ਦੇ ਪਾਪ ਮਿਟ ਗਏ।

(5) ਜੋਗੀ, ਦਿਗੰਬਰ (ਜੈਨੀ, ਨਾਂਗੇ, ਸਾਧੂ) ਸੰਨਿਆਸੀ, ਛੇ ਭੇਖਾਂ ਦੇ ਸਾਧੂ ਗੁਰੂ ਜੀ ਨਾਲ ਵਿਚਾਰ ਕਰ ਕੇ ਤੇ ਭੇਟਾ ਪੇਸ਼ ਕਰਕੇ ਗਏ।

(6) ਪਹਿਲਾਂ ਆਪ ਕੁਲਖੇਤ ਆਏ, ਇਹ ਗੁਰ ਸਤਿਗੁਰੂ (ਅਮਰਦਾਸ ਜੀ) ਨਾਲ ਸਬੰਧਤ ਪੁਰਬ ਦਿਨ ਹੋ ਗਿਆ।੩।

(4)

(1) **ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥**

(2) **ਜਾਗਾਤੀ ਮਿਲੇ ਦੇ ਭੇਟ ਗੁਰ ਪਿਛੇ ਲੰਘਾਇ ਦੀਆ ॥**

(3) **ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥**

(4) **ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ,**
**ਤਿਨ ਜਮੁ ਜਾਗਾਤੀ ਨੇੜਿ ਨ ਆਇਆ ॥**

(5) **ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ ॥**

(6) **ਦੁਤੀਆ ਜਮਨੁ ਗਏ ਗੁਰਿ ਹਰਿ ਹਰਿ ਜਪਨੁ ਕੀਆ ॥੪॥**

## ਟੀਕਾ

(1) ਦੂਜੀ ਥਾਂ, ਆਪ ਜਮਨਾ ਨਦੀ ਤੇ ਪਹੁੰਚੇ। ਗੁਰੂ ਜੀ ਨੇ ਉਥੇ ਭੀ ਹਰੀ ਨਾਮ ਜਪਿਆ, ਤੇ ਜਪਾਇਆ।

(2) ਜਾਗਾਤੀ (ਸਰਕਾਰੀ ਮਸੂਲੀਏ) ਵੀ ਭੇਟਾ ਪੇਸ਼ ਕਰਕੇ ਮਿਲੇ ਅਤੇ ਗੁਰੂ ਦੇ ਸਦਕਾ ਸਭ ਨੂੰ (ਬਿਨਾ ਮਸੂਲ ਲਏ) ਪਾਰ ਕਰ ਦਿੱਤਾ।

(3) ਸਾਰੀ ਸੰਗਤ ਜਿਸ ਨੇ ਹਰਿਨਾਮ ਦਾ ਸਿਮਰਨ ਕੀਤਾ ਸਤਿਗੁਰੂ (ਅਮਰਦਾਸ ਜੀ) ਦੇ ਪ੍ਰਤਾਪ ਕਰਕੇ ਮਸੂਲ ਤੋਂ ਬਚ ਗਈ।

(4) ਜਿਹੜੇ ਗੁਰੂ ਦੇ ਹੁਕਮ ਤੇ ਤੁਰਦੇ ਹਨ, ਉਸ ਦੇ ਮਾਰਗ-ਪੰਥ ਤੇ ਤੁਰਦੇ ਹਨ, ਜਮ ਰੂਪੀ ਮਸੂਲੀਆ ਉਹਨਾਂ ਦੇ ਨੇੜੇ ਨਹੀਂ ਆਉਂਦਾ।

(5) ਸਾਰੇ ਜੀਵ ਗੁਰੂ ਨੂੰ ਧੰਨ ਕਹਿੰਦੇ ਹਨ (ਕਿਉਂਕਿ) ਗੁਰੂ ਦੇ ਦਿੱਤੇ ਨਾਮ ਸਿਮਰਨ ਨਾਲ ਸਾਰੇ ਜਮ ਤੋਂ ਬਚ ਗਏ ਹਨ।

(6) ਦੂਜੀ ਥਾਂ, ਗੁਰੂ ਜੀ ਜਮਨਾ ਨਦੀ ਤੇ ਪਹੁੰਚੇ ਤੇ ਉਥੇ ਭੀ ਹਰੀ ਨਾਮ ਜਪਿਆ ਤੇ ਜਪਾਇਆ।੪।

## (5)

**(1) ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥**

**(2) ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ ॥**

**(3) ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ ॥**

**(4) ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹ ਸਭ ਭਾਗਿ ਸਤਿਗੁਰ ਪਿਛੈ ਪਈ ॥**

**(5) ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ ਭੰਨਿ ਬੋਲਕਾ ਸਭਿ ਉਠਿ ਗਇਆ ॥**

**(1) ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥੫॥**

## ਟੀਕਾ

(1) ਤੀਜੀ ਥਾਂ, ਆਪ ਗੰਗਾ ਤੇ ਪਹੁੰਚੇ ਅਤੇ ਉਥੇ ਅਜਬ ਕੌਤਕ ਵਰਤਿਆ।

(2) ਸੰਤ-ਗੁਰੂ (ਅਮਰਦਾਸ ਜੀ) ਦਾ ਦਰਸ਼ਨ ਕਰਕੇ ਸਾਰੇ ਮੋਹੇ ਗਏ ਅਤੇ ਕਿਸੇ ਮਸੂਲੀਏ ਨੇ ਇਥੇ ਵੀ ਅੱਧੀ ਕੌਡੀ ਵੀ ਮਸੂਲ ਨਾ ਲਿਆ।

(3) ਅੱਧੀ ਕੌਡੀ ਵੀ ਗੋਲਕਾਂ ਵਿਚ ਨਾ ਪਈ, ਮਸੂਲੀਏ ਮੋਹੇ ਗਏ ਅਤੇ ਉਹਨਾਂ ਨੂੰ ਜਿਵੇਂ ਕਿ ਮੁੰਦਣ ਪੈ ਗਈ (ਚੁਪ ਹੋ ਗਏ)।

(4) (ਜਗਾਤੀ ਆਖਣ ਲਗੇ), ਹੇ ਭਾਈ ਅਸੀਂ ਕੀ ਕਰੀਏ? ਅਸੀਂ ਕਿਸ ਪਾਸੋਂ (ਮਸੂਲ) ਮੰਗੀਏ? ਸਾਰੇ ਹੀ ਭੱਜ ਕੇ ਗੁਰੂ ਦੀ ਸ਼ਰਨ ਪੈ ਗਏ ਹਨ।

(5) ਮਸੂਲੀਆਂ ਨੇ ਸਾਰੇ ਹੀ ਹੀਲੇ ਚਾਲੇ ਵਿਚਾਰ-ਵੇਖੇ ਤੇ ਗੋਲਕਾਂ ਭੰਨ ਦਿੱਤੀਆਂ ਤੇ ਉੱਠ ਕੇ ਚਲੇ ਗਏ।

(6) ਤੀਜੀ ਥਾਂ, ਆਪ ਸਤਿਗੁਰੂ ਗੰਗਾ ਤੇ ਪਹੁੰਚੇ ਅਤੇ ਉਥੇ ਅਜਬ ਕੌਤਕ ਵਰਤਿਆ।੫।

(6)

(1) ਮਿਲਿ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ ॥
(2) ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ ਸਹੀ ॥
(3) ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ ਪ੍ਰਹਿਲਾਦਿ ਸ੍ਰੀਰਾਮਿ ਕਰਿ ਗੁਰ ਗੋਵਿਦੁ ਧਿਆਇਆ ॥
(4) ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ ॥
(5) ਕੀਰਤਨ ਪੁਰਾਣ ਨਿਤ ਪੁੰਨ ਹੋਵਹਿ ਗਰ ਬਚਨਿ ਨਾਨਕਿ ਹਰਿ ਭਗਤਿ ਲਹੀ ॥
(6) ਮਿਲਿ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ ॥੬॥

ਟੀਕਾ

(1) ਨਗਰ ਦੇ ਪੰਚ ਮਿਲ ਕੇ ਗੁਰੂ ਸਤਿਗੁਰੂ (ਅਮਰਦਾਸ ਜੀ) ਪਾਸ ਆਏ ਅਤੇ ਸ਼ਰਨ ਵਿਚ ਪੈ ਗਏ ।
(2) ਉਹਨਾਂ (ਪੰਚਾਂ) ਸਤਿਗੁਰੂ ਤੋਂ ਪੁੱਛ-ਸੁਣ ਕੇ ਨਿਰਣਾ ਕੀਤਾ ਕਿ ਗੁਰੂ ਦਾ ਹੁਕਮ ਹੀ ਸਿਮਰਤੀ ਹੈ ।
(3) ਸਾਰੇ ਪੰਚਾਂ ਨੇ ਨਿਰਣਾ ਕੀਤਾ ਕਿ ਜਿਵੇਂ ਸੁਕ ਤੇ ਪ੍ਰਹਿਲਾਦ ਤੇ ਰਾਮ ਚੰਦਰ ਨੇ ਗੋਵਿੰਦ ਦਾ ਸਿਮਰਨ ਕੀਤਾ ਹੈ ਇਹੋ ਸਿਮਰਤੀਆਂ ਸ਼ਾਸਤ੍ਰਾਂ ਦਾ ਮਾਰਗ ਹੈ ।
(4) ਇਸੇ ਨਾਮ ਦੇ ਸਿਮਰਨ ਨਾਲ ਉਹਨਾਂ (ਸੁਕ, ਪ੍ਰਹਿਲਾਦ, ਰਾਮ ਚੰਦਰ) ਨੇ ਆਪਣੇ ਅੰਦਰੋਂ ਪੰਜ ਚੋਰਾਂ-ਡਾਕੂਆਂ ਦਾ ਖੁਰਾ-ਖੋਜ ਮਿਟਾ ਦਿੱਤਾ ।
(5) ਉਹਨਾਂ ਨੇ (ਗੁਰੂ) ਨਾਨਕ ਰਾਹੀਂ ਗੁਰੂ ਬਚਨ ਰਾਹੀਂ, ਹਰੀ-ਪ੍ਰਭੂ ਦੀ ਭਗਤੀ ਪ੍ਰਾਪਤ ਕੀਤੀ, ਕੀਰਤਨ ਹੋਣ ਲਗੇ–ਇਹੋ ਪੁਰਾਣ ਤੇ ਪੁੰਨ-ਪਾਠ ਬਣ ਗਏ ।
(6) ਨਗਰ ਦੇ ਪੰਚ ਮਿਲ ਕੇ ਗੁਰ ਸਤਿਗੁਰੂ (ਅਮਰਦਾਸ ਜੀ) ਪਾਸ ਆਏ ਅਤੇ ਸ਼ਰਨ ਵਿਚ ਪੈ ਗਏ ।੬।

ੴ ਸਤਿਗੁਰ ਪ੍ਰਸਾਦਿ ॥

## ਸਵਈਏ ਮਹਲੇ ਤੀਜੇ ਕੇ ੩

(1)

(1) ਸੋਈ ਪੁਰਖੁ ਸਿਵਰਿ ਸਾਚਾ ਜਾ ਕਾ ਇਕੁ ਨਾਮੁ ਅਛਲੁ ਸੰਸਾਰੇ ॥
(2) ਜਿਨਿ ਭਗਤ ਭਵਜਲ ਤਾਰੇ ਸਿਮਰਹੁ ਸੋਈ ਨਾਮੁ ਪਰਧਾਨੁ ॥
(3) ਤਿਤੁ ਨਾਮਿ ਰਸਿਕੁ ਨਾਨਕੁ ਲਹਣਾ ਥਪਿਓ ਜੇਨ ਸ੍ਰਬ ਸਿਧੀ ॥
(4) ਕਵਿ ਜਨ ਕਲ੍ਯ ਸਬੁਧੀ ਕੀਰਤਿ ਜਨ ਅਮਰਦਾਸ ਬਿਸ੍ਤਰੀਯਾ ॥
(5) ਕੀਰਤਿ ਰਵਿ ਕਿਰਣਿ ਪ੍ਰਗਟਿ ਸੰਸਾਰਹ ਸਾਖ ਤਰੋਵਰ ਮਵਲ ਸਰਾ ॥
(6) ਉਤਰਿ ਦਖਿਣਹਿ ਪੁਬਿ ਅਰੁ ਪਸ੍ਚਮਿ ਜੈਜੈਕਾਰੁ ਜਪੰਥਿ ਨਰਾ ॥

(7) ਹਰਿ ਨਾਮੁ ਰਸਨਿ ਗੁਰਮੁਖਿ ਬਰਦਾਯਉ ਉਲਟਿ ਗੰਗ ਪਸ੍ਚਮਿ ਧਰੀਆ ॥
(8) ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੧॥

ਟੀਕਾ

(1) ਉਸ ਸਰਬਵਿਆਪਕ ਸੱਤਾ ਦਾ ਚਿੰਤਨ ਕਰ ਜਿਸ ਦਾ ਅਨੂਪਮ ਨਾਮ ਹੀ ਸੰਸਾਰ ਵਿਚ ਸਤਿ ਹੈ ਅਤੇ ਮਾਇਆ ਤੋਂ ਉਪਰ (ਅਛਲੁ) ਹੈ।

(2) ਜਿਸ (ਨਾਮ) ਨੇ ਭਗਤਾਂ ਨੂੰ ਸੰਸਾਰ ਸਾਗਰ ਤੋਂ ਪਾਰ ਉਤਾਰਿਆ ਹੈ ਉਹ ਸ਼੍ਰੋਮਣੀ ਨਾਮ ਨੂੰ ਯਾਦ ਕਰੋ।

(3) ਉਸ ਨਾਮ ਦਾ ਰਸੀਆ ਗੁਰੂ ਨਾਨਕ ਹੋਇਆ ਜਿਸ ਨੇ ਲਹਿਣਾ ਜੀ ਨੂੰ ਆਪਣੀ ਥਾਂ ਤੇ ਥਾਪਿਆ ਤੇ ਜਿਸ ਨੂੰ ਸਾਰੀਆਂ ਸਿਧੀਆਂ ਪ੍ਰਾਪਤ ਹੋਈਆਂ।

(4) ਹੇ ਦਾਸ ਕਵੀ ਕਲ, (ਉਸੇ ਨਾਮ ਕਰਕੇ) ਭਗਤ ਅਮਰਦਾਸ ਸ੍ਰੇਸ਼ਟ ਬੁੱਧੀ ਵਾਲਾ ਹੋ ਗਿਆ ਅਤੇ ਉਸ ਦੀ ਕੀਰਤੀ ਫੈਲ ਗਈ।

(5) ਉਸ ਦੀ ਕੀਰਤੀ ਇਸ ਤਰ੍ਹਾਂ ਸੰਸਾਰ ਵਿਚ ਫੈਲ ਗਈ ਜਿਵੇਂ ਸੂਰਜ ਦੀ ਕਿਰਣ ਪ੍ਰਗਟ ਹੁੰਦੀ ਹੈ ਜਿਵੇਂ ਮੌਲਸਰੀ ਦੇ ਰੁਖ ਦੀਆਂ ਟਹਿਣੀਆਂ ਫੈਲਦੀਆਂ ਹਨ (ਤੇ ਸੁਗੰਧੀ ਪਸਰਦੀ ਹੈ।)

(6) (ਉਸ ਦੀ ਕੀਰਤੀ ਐਸੀ ਫੈਲੀ ਕਿ) ਉੱਤਰ, ਦੱਖਣ, ਪੂਰਬ, ਪੱਛਮ ਸਭ ਪਾਸੇ ਮਨੁੱਖ ਉਸ ਦੀ ਜੈ ਜੈ ਕਾਰ ਕਰਨ ਲਗੇ ਅਤੇ ਉਸ ਦਾ ਨਾਮ ਜਪਣ ਲਗੇ।

(7) ਜਿਹੜਾ ਹਰਿਨਾਮ ਗੁਰਮੁਖਿ (ਨਾਨਕ) ਨੇ ਆਪਣੀ ਰਸਨਾ ਨਾਲ ਵਰਤਿਆ ਤੇ ਗੰਗਾ ਨੂੰ ਉਲਟਾ ਕੇ ਪੱਛਮ ਵਲ ਵਗਾ ਦਿੱਤਾ (ਜੀਵਾਂ ਦਾ ਸੁਭਾਉ ਬਿਲਕੁਲ ਬਦਲ ਦਿੱਤਾ)।

(8) ਉਹੋ ਨਾਮ ਜੋ ਅਛਲ ਹੈ ਅਤੇ ਭਗਤਾਂ ਨੂੰ ਭਵਸਾਗਰ ਤੋਂ ਤਾਰਨ ਵਾਲਾ ਹੈ (ਗੁਰੂ) ਅਮਰਦਾਸ ਦੇ ਹਿਰਦੇ ਵਿਚ ਪ੍ਰਗਟ ਹੋਇਆ।੧।

(2)

(1) ਸਿਮਰਹਿ ਸੋਈ ਨਾਮੁ ਜਖੵ ਅਰੁ ਕਿੰਨਰ ਸਾਧਿਕ ਸਿਧ ਸਮਾਧਿ ਹਰਾ ॥
(2) ਸਿਮਰਹਿ ਨਖੵਤ੍ਰ ਅਵਰ ਧ੍ਰੂ ਮੰਡਲ ਨਾਰਦਾਦਿ ਪ੍ਰਹਲਾਦਿ ਵਰਾ ॥
(3) ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ ਸੈਲ ਲੋਅ ਜਿਨਿ ਉਧਰਿਆ ॥
(4) ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੨॥

ਟੀਕਾ

(1) ਉਸੇ ਨਾਮ ਦਾ ਸਿਮਰਨ ਜੱਖ, ਕਿੰਨਰ, ਸਾਧਿਕ, ਸਿਧ ਤੇ ਸ਼ਿਵਜੀ ਸਮਾਧੀ ਵਿਚ ਕਰਦੇ ਹਨ।

(2) ਉਸੇ ਨਾਮ ਦਾ ਸਿਮਰਨ ਸਾਰੇ ਨਛਤਰ, ਧਰੂ ਮੰਡਲ ਦੇ ਤਾਰੇ, ਨਾਰਦ, ਪ੍ਰਹਿਲਾਦ ਅਦਿ ਸ੍ਰੇਸ਼ਟ ਜਨ ਕਰ ਰਹੇ ਹਨ।

(3) ਚੰਦ ਅਤੇ ਸੂਰਜ ਉਸੇ ਨਾਮ ਦੀ ਲੋਚਾ ਕਰਦੇ ਹਨ ਜਿਸ ਨੇ ਪੱਥਰਾਂ (ਪਾਪੀਆਂ) ਦੇ

ਲੋਕ (ਜਗਤ) ਤਾਰੇ ਹਨ।

(4) ਉਹੋ ਨਾਮ ਜੋ ਅਛਲ ਹੈ ਅਤੇ ਭਗਤਾਂ ਨੂੰ ਭਵਸਾਗਰ ਤੋਂ ਤਾਰਣ ਵਾਲਾ ਹੈ (ਗੁਰੂ) ਅਮਰਦਾਸ ਦੇ ਹਿਰਦੇ ਵਿਚ ਪ੍ਰਗਟ ਹੋਇਆ।੨।

(3)

**(1) ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ ਸਿਵ ਸਨਕਾਦਿ ਸਮੁਧਰਿਆ ॥**
**(2) ਚਵਰਾਸੀਹ ਸਿਧ ਬੁਧ ਜਿਤੁ ਰਾਤੇ ਅੰਬਰੀਕ ਭਵਜਲੁ ਤਰਿਆ ॥**
**(3) ਉਧਉ ਅਕ੍ਰੂਰੁ ਤਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ ॥**
**(4) ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੩॥**

**ਟੀਕਾ**

(1) ਉਸੇ ਨਿਰਲੇਪ ਪ੍ਰਭੂ ਦੇ ਨਾਮ ਨੂੰ ਸਿਮਰ ਕੇ ਨੌਂ ਨਾਥ, ਸ਼ਿਵ ਸਨਕ ਆਦਿਕ ਪੂਰਨ ਮੁਕਤੀ ਨੂੰ ਪ੍ਰਾਪਤ ਹੋਏ।

(2) ਜਿਸ ਨਾਮ ਦੇ ਰੰਗ ਵਿਚ ਚੌਰਾਸੀ ਸਿਧ ਤੇ ਸਾਰੇ ਬੁਧ ਰੰਗੇ ਹੋਏ ਹਨ ਉਸੇ ਦੁਆਰਾ ਅੰਬਰੀਕ ਸੰਸਾਰ ਸਾਗਰ ਤੋਂ ਤਰ ਗਿਆ।

(3) ਉਸੇ ਨਾਮ ਦੇ ਸਿਮਰਨ ਨੇ ਊਧੋ, ਅਕ੍ਰੂਰ, ਤ੍ਰਿਲੋਚਨ, ਨਾਮਦੇਵ ਤੇ ਕਬੀਰ ਦੇ ਪਾਪ ਕਲਜੁਗ ਵਿਚ ਦੂਰ ਕੀਤੇ ਹਨ।

(4) ਉਹੋ ਨਾਮ ਜੋ ਅਛਲ ਹੈ ਅਤੇ ਭਗਤਾਂ ਨੂੰ ਭਵਸਾਗਰ ਤੋਂ ਤਾਰਣ ਵਾਲਾ ਹੈ (ਗੁਰੂ) ਅਮਰਦਾਸ ਦੇ ਹਿਰਦੇ ਵਿਚ ਪ੍ਰਗਟ ਹੋਇਆ।੩।

(4)

**(1) ਤਿਤੁ ਨਾਮਿ ਲਾਗਿ ਤੇਤੀਸ ਧਿਆਵਹਿ ਜਤੀ ਤਪੀਸੁਰ ਮਨਿ ਵਸਿਆ ॥**
**(2) ਸੋਈ ਨਾਮੁ ਸਿਮਰਿ ਗੰਗੇਵ ਪਿਤਾਮਹ ਚਰਣ ਚਿਤ ਅੰਮ੍ਰਿਤ ਰਸਿਆ ॥**
**(3) ਤਿਤੁ ਨਾਮਿ ਗੁਰੂ ਗੰਭੀਰ ਗਰੂਅ ਮਤਿ ਸਤ ਕਰਿ ਸੰਗਤਿ ਉਧਰੀਆ ॥**
**(4) ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੪॥**

**ਟੀਕਾ**

(1) ਤੇਤੀ ਕ੍ਰੋੜ ਦੇਵਤੇ ਹਨ ਜਿਸ ਨਾਮ ਦੇ ਸਿਮਰਨ ਵਿਚ ਲਗ ਕੇ ਪਰਮਾਤਮਾ ਨੂੰ ਧਿਆਉਂਦੇ ਹਨ (ਧਿਆਨ ਦੁਆਰਾ ਪ੍ਰਸੰਨ ਕਰਦੇ ਹਨ) ਉਹੋ ਨਾਮ ਜਤੀਆਂ, ਤਪੀਆਂ ਤੇ ਭਲੇ ਲੋਕਾਂ ਦੇ ਮਨ ਵਿਚ ਵਸਦਾ ਹੈ।

(2) ਉਸੇ ਨਾਮ ਨੂੰ ਸਿਮਰ ਕੇ ਗੰਗਾ ਦੇ ਪੁਤਰ ਭੀਸ਼ਮ ਪਿਤਾਮਾ ਦਾ ਚਿਤ ਪਰਮਾਤਮਾ ਦੇ ਚਰਨ ਕਮਲਾਂ ਦੇ ਅੰਮ੍ਰਿਤ ਰਸ ਨਾਲ ਭਿਜ ਗਿਆ।

(3) ਉਸੇ ਨਾਮ ਦੇ ਸਿਮਰਨ ਵਿਚ ਲਗਾ ਕੇ, ਗੰਭੀਰ ਤੇ ਸ੍ਰੇਸ਼ਟ ਸੂਝ ਵਾਲੇ ਗੁਰੂ ਰਾਹੀਂ ਸੰਗਤ ਉਧਰ ਰਹੀ ਹੈ।

(4) ਉਹੋ ਨਾਮ ਜੋ ਅਛਲ ਹੈ ਅਤੇ ਭਗਤਾਂ ਨੂੰ ਭਵਸਾਗਰ ਤੋਂ ਤਾਰਣ ਵਾਲਾ ਹੈ (ਗੁਰੂ) ਅਮਰਦਾਸ ਦੇ ਹਿਰਦੇ ਵਿਚ ਪ੍ਰਗਟ ਹੋਇਆ।੪।

(5)

(1) **ਨਾਮ ਕਿਤਿ ਸੰਸਾਰਿ ਕਿਰਣਿ ਰਵਿ ਸੁਰਤਰ ਸਾਖਹ ॥**
(2) **ਉਤਰਿ ਦਖਿਣਿ ਪੁਬਿ ਦੇਸਿ ਪਛ੍ਮਿ ਜਸੁ ਭਾਖਹ ॥**
(3) **ਜਨਮੁ ਤ ਇਹੁ ਸਕਯਥੁ ਜਿਤੁ ਨਾਮੁ ਹਰਿ ਰਿਦੈ ਨਿਵਾਸੈ ॥**
(4) **ਸੁਰਿ ਨਰ ਗਣ ਗੰਧਰਬ ਛਿਅ ਦਰਸਨ ਆਸਾਸੈ ॥**
(5) **ਭਲਉ ਪ੍ਰਸਿਧੁ ਤੇਜੋ ਤਨੌ ਕਲ੍ਯ ਜੋੜਿ ਕਰ ਧ੍ਯਾਇਅਓ ॥**
(6) **ਸੋਈ ਨਾਮੁ ਭਗਤ ਭਵਜਲ ਹਰਣੁ ਗੁਰ ਅਮਰਦਾਸ ਤੈ ਪਾਇਓ ॥੫॥**

ਟੀਕਾ

(1) ਨਾਮ ਦੀ ਕੀਰਤੀ ਸੰਸਾਰ ਵਿਚ ਇਸ ਤਰ੍ਹਾਂ ਫੈਲ ਗਈ ਹੈ ਜਿਵੇਂ ਸੂਰਜ ਦੀ ਕਿਰਣ ਅਤੇ ਸੁਰਗੀ ਬ੍ਰਿਛ ਮੌਲਸਰੀ ਦੇ ਸ਼ਾਖਾ ਦੀ ਸੁਗੰਧ।
(2) ਨਾਮ ਦੀ ਕੀਰਤੀ ਉੱਤਰ, ਦੱਖਣ, ਪੂਰਬ ਤੇ ਪੱਛਮ ਵਿਚ ਜੀਵ ਕਰ ਰਹੇ ਹਨ।
(3) ਉਹੋ ਜਨਮ ਸਕਾਰਥਾ ਹੈ ਜਿਸ ਵਿਚ ਹਰਿ ਦਾ ਨਾਮ ਹਿਰਦੇ ਵਿਚ ਨਿਵਾਸ ਕਰਦਾ ਹੈ।
(4) ਦੇਵਤੇ ਮਨੁੱਖ, ਗਣ, ਗੰਧਰਬ ਤੇ ਛਿਆਂ ਭੇਖਾਂ ਦੇ ਸਾਧੂ ਉਸੇ ਨਾਮ ਨੂੰ ਲੋਚਦੇ ਹਨ।
(5) ਭੱਲਿਆਂ ਦੀ ਕੁਲ ਵਿਚੋਂ ਪ੍ਰਸਿੱਧ, ਤੇਜ ਭਾਨ ਦੇ ਪੁੱਤਰ (ਗੁਰੂ ਅਮਰਦਾਸ) ਕਲ ਕਵੀ ਹੱਥ ਜੋੜ ਕੇ ਧਿਆਉਂਦਾ ਹੈ।
(6) (ਕਿਉਂਕਿ) ਹੇ ਗੁਰੂ ਅਮਰਦਾਸ, ਉਹੋ ਨਾਮ ਜੋ ਭਗਤਾਂ ਦਾ ਜਨਮ ਮਰਨ ਮੇਟਣ ਵਾਲਾ ਹੈ, ਤੁਸਾਂ ਪ੍ਰਾਪਤ ਕਰ ਲਿਆ ਹੈ।੫।

(6)

(1) **ਨਾਮੁ ਧਿਆਵਹਿ ਦੇਵ ਤੇਤੀਸ ਅਰੁ ਸਾਧਿਕ ਸਿਧ ਨਰ ਨਾਮਿ ਖੰਡ ਬ੍ਰਹਮੰਡ ਧਾਰੇ ॥**
(2) **ਜਹ ਨਾਮੁ ਸਮਾਧਿਓ ਹਰਖੁ ਸੋਗੁ ਸਮ ਕਰਿ ਸਹਾਰੇ ॥**
(3) **ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ ॥**
(4) **ਸੋਈ ਨਾਮੁ ਪਦਾਰਥੁ ਅਮਰ ਗੁਰ ਤੁਸਿ ਦੀਓ ਕਰਤਾਰਿ ॥੬॥**

ਟੀਕਾ

(1) ਤੇਤੀ ਕ੍ਰੋੜ ਦੇਵਤੇ, ਹੋਰ ਸਾਧਨਾ ਕਰਨ ਵਾਲੇ, ਸਿੱਧ ਤੇ ਮਨੁੱਖ ਧਿਆਨ ਲਗਾ ਕੇ ਨਾਮ ਸਿਮਰਦੇ ਹਨ। ਨਾਮ ਨੇ ਖੰਡਾਂ ਤੇ ਬ੍ਰਹਮੰਡਾਂ ਨੂੰ ਟਿਕਾਇਆ ਹੈ।
(2) ਨਾਮ ਉਹ ਹੈ ਜਿਸ ਵਿਚ ਸਮਾਧੀ ਸਥਿਤ ਹੋਣ ਨਾਲ ਜੀਵਾਂ ਨੇ ਖੁਸ਼ੀ ਤੇ ਸੋਗ ਸਮਾਨ ਸਮਝ ਕੇ ਸਹਾਰੇ ਹਨ।
(3) ਸਭ ਪਦਾਰਥਾਂ ਵਿਚੋਂ ਨਾਮ ਸ਼੍ਰੋਮਣੀ ਹੈ ਤੇ ਭਗਤ ਜਨ ਨਾਮ ਵਿਚ ਹੀ ਲਿਵ ਜੋੜ ਰਹੇ ਹਨ।
(4) ਹੇ ਗੁਰੂ ਅਮਰਦਾਸ, ਉਹੋ ਨਾਮ ਪਦਾਰਥ ਕਰਤਾਰ ਨੇ ਪ੍ਰਸੰਨ ਹੋ ਕੇ ਆਪ ਨੂੰ ਦਿੱਤਾ

ਹੈ ।੬।

(7)

(1) **ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ ਸੰਗਤਿ ਸਘਨ ਗਰੂਅ ਮਤਿ ਨਿਰਵੈਰਿ ਲੀਣਾ ॥**
(2) **ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ ॥**
(3) **ਪਰਸਹਿ ਸੰਤ ਪਿਆਰੁ ਜਿਹ ਕਰਤਾਰਹ ਸੰਜੋਗੁ ॥**
(4) **ਸਤਿਗੁਰੂ ਸੇਵਿ ਸੁਖੁ ਪਾਇਓ ਅਮਰਿ ਗੁਰਿ ਕੀਤਉ ਜੋਗੁ ॥੭॥**

**ਟੀਕਾ**

(1) ਸਤਿਗੁਰੂ ਅਮਰਦਾਸ ਸੱਚ ਲਈ ਜੂਝਣ ਵਾਲਾ ਸੂਰਮਾ ਹੈ, ਮਿੱਠੇ ਸੁਭਾਉ ਵਾਲਾ ਹੈ, ਤਕੜਾ ਬਲੀ ਹੈ, ਵੱਡੀਆਂ ਪ੍ਰੇਮੀ ਸੰਗਤਾਂ ਵਾਲਾ ਹੈ, ਉੱਚੀ ਮਤਿ ਵਾਲਾ ਹੈ, ਨਿਰਵੈਰ ਪ੍ਰਭੂ ਵਿਚ ਲੀਨ ਹੈ ।

(2) ਸਤਿਗੁਰੂ ਅਮਰਦਾਸ ਜੀ ਦਾ ਧੁਰ ਦਰਗਾਹ ਤੋਂ ਮਿਲਿਆ ਧੀਰਜ ਦਾ ਝੰਡਾ ਬੈਕੁੰਠ ਦੇ ਪੁਲ ਤੇ ਗੱਡਿਆ ਹੋਇਆ ਹੈ (ਜੋ ਜੀਵਾਂ ਨੂੰ ਧੀਰਜ ਦਾ ਸਬਕ ਦੇ ਕੇ ਬੈਕੁੰਠ ਵਿਚ ਪੁੱਜਣ ਦੀ ਸੈਨਤ ਦਿੰਦਾ ਹੈ) ।

(3) ਸੰਤ ਜਨ ਉਸ ਸਤਿਗੁਰੂ ਅਮਰਦਾਸ ਨੂੰ ਪਰਸਦੇ ਹਨ ਜੋ ਪਿਆਰ ਰੂਪ ਹੈ ਅਤੇ ਜਿਸ ਦਾ ਮਿਲਾਪ ਕਰਤਾਰ ਪ੍ਰਭੂ ਨਾਲ ਹੋਇਆ ਹੈ ।

(4) ਉਹ (ਸੰਤ) ਸਤਿਗੁਰੂ ਅਮਰਦਾਸ ਨੂੰ ਸੇਵ ਕੇ ਸੁਖ ਨੂੰ ਪ੍ਰਾਪਤ ਹੁੰਦੇ ਹਨ ਤੇ ਸਤਿਗੁਰੂ ਨੇ ਉਹਨਾਂ ਨੂੰ ਇਸ ਜੋਗ ਕਰ ਦਿੱਤਾ ਹੈ ।੭।

(8)

(1) **ਨਾਮੁ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ ਨਾਮ ਰਸੁ ਸਦਾ ਚਾਯ ਮੁਖਿ ਮਿਸ ਬਾਣੀ ॥**
(2) **ਧਨਿ ਸਤਿਗੁਰੁ ਸੇਵਿਓ ਜਿਸੁ ਪਸਾਇ ਗਤਿ ਅਗਮ ਜਾਣੀ ॥**
(3) **ਕੁਲ ਸੰਬੂਹ ਸਮੁਧਰੇ ਪਾਯਉ ਨਾਮ ਨਿਵਾਸੁ ॥**
(4) **ਸਕਯਥੁ ਜਨਮੁ ਕਲ੍ਹਚਰੈ ਗੁਰੁ ਪਰਸ੍ਯ੍ਰਿਉ ਅਮਰ ਪ੍ਰਗਾਸੁ ॥੮॥**

**ਟੀਕਾ**

(1) ਸਤਿਗੁਰੂ ਅਮਰਦਾਸ ਜੀ ਲਈ ਨਾਮ ਦਾ ਸਿਮਰਨ ਹੀ (ਤੀਰਥਾਂ ਦਾ) ਇਸ਼ਨਾਨ ਹੈ, ਨਾਮ ਦਾ ਸਿਮਰਨ ਹੀ ਸਾਰੇ ਰਸਾਂ ਦਾ ਭੋਗਣ ਹੈ, ਨਾਮ ਦਾ ਸਿਮਰਨ ਹੀ ਸਦਾ ਉਤਸ਼ਾਹ ਦੇਣ ਵਾਲਾ ਹੈ ਅਤੇ ਨਾਮ ਹੀ ਉਨ੍ਹਾਂ ਦੇ ਮੁੱਖ ਦੇ ਮਿੱਠੇ ਬਚਨ ਹਨ ।

(2) ਸਤਿਗੁਰੁ (ਅੰਗਦ ਦੇਵ ਜੀ) ਧੰਨ ਹਨ ਜਿਨ੍ਹਾਂ ਨੂੰ (ਸਤਿਗੁਰੂ) ਅਮਰਦਾਸ ਜੀ ਨੇ ਸੇਵਿਆ ਹੈ ਅਤੇ ਜਿਨ੍ਹਾਂ ਦੀ ਕ੍ਰਿਪਾ ਨਾਲ ਉਨ੍ਹਾਂ ਨੂੰ ਅਗਮ ਪ੍ਰਭੂ ਦਾ ਭੇਤ ਲੱਭਾ ਹੈ ।

(3) ਸਤਿਗੁਰੂ ਅਮਰਦਾਸ ਨੇ ਕਈ ਕੁਲਾਂ ਪੂਰੀ ਤਰ੍ਹਾਂ ਉਧਾਰ ਦਿੱਤੀਆਂ ਜਦੋਂ ਆਪ ਦੇ ਹਿਰਦੇ ਵਿਚ ਨਾਮ ਦਾ ਨਿਵਾਸ ਹੋਇਆ ।

(4) ਕਵੀ ਕਲਸਹਾਰ ਕਹਿੰਦਾ ਹੈ : ਉਸ ਦਾ ਜਨਮ ਸਫਲ ਹੈ ਜਿਸ ਨੇ ਪ੍ਰਕਾਸ਼-ਸਰੂਪ ਸਤਿਗੁਰੂ ਅਮਰਦਾਸ ਨੂੰ ਪੂਜਿਆ ਹੈ ।੮।

(9)

**(1) ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥**
**(2) ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥**
**(3) ਰਿਦੈ ਬਸੈ ਅਕਹੀਉ ਸੋਇ ਰਸ ਤਿਨ ਹੀ ਜਾਤਉ ॥**
**(4) ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ ॥**
**(5) ਮਸਤਕਿ ਨੀਸਾਣੁ ਸਚਉ ਕਰਮੁ ਕਲ੍ਯ ਜੋੜਿ ਕਰ ਧ੍ਯਾਇਅਉ ॥**
**(6) ਪਰਸਿਅਉ ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ ॥੯॥**

**ਟੀਕਾ**

(1) ਸਤਿਗੁਰੂ ਅਮਰਦਾਸ ਜੀ ਦੇ ਸੱਜੇ ਹੱਥ ਵਿਚ ਪਦਮ ਹੈ; ਸਿਧੀ ਉਨ੍ਹਾਂ ਦੇ ਸਨਮੁਖ ਹੋ ਕੇ ਮੂੰਹ ਵੱਲ ਤਕਦੀ ਹੈ ।

(2) ਉਨ੍ਹਾਂ ਦੇ ਖੱਬੇ ਪਾਸੇ ਵੱਲ ਉਹ ਰਿਧੀ ਵੱਸਦੀ ਹੈ ਜੋ ਤਿੰਨਾਂ ਲੋਕਾਂ ਦੇ ਜੀਵਾਂ ਨੂੰ ਮੋਂਹਦੀ ਹੈ ।

(3) ਉਨ੍ਹਾਂ ਦੇ ਹਿਰਦੇ ਵਿਚ ਅਕਥ ਪ੍ਰਭੂ ਵੱਸਦਾ ਹੈ ਜਿਸ ਦਾ ਰਸ ਆਪ ਨੇ ਜਾਣਿਆ ਹੈ ।

(4) ਸਤਿਗੁਰੂ ਅਮਰਦਾਸ ਇਸ ਰੰਗ ਵਿਚ ਰਤੇ ਹੋਏ ਮੂੰਹੋਂ ਭਗਤੀ (ਨਾਮ) ਉਚਰਦੇ ਹਨ ।

(5) ਉਨ੍ਹਾਂ ਦੇ ਮਸਤਕ ਤੇ ਸੱਚੀ ਬਖਸ਼ੀਸ਼ ਦਾ ਨਿਸ਼ਾਨ ਹੈ । ਕਵੀ ਕਲਸਹਾਰ ਨੇ ਹੱਥ ਜੋੜ ਕੇ ਉਸ ਦੀ ਅਰਾਧਨਾ ਕੀਤੀ ਹੈ ।

(6) ਜਿਸ ਨੇ ਭੀ ਸ਼੍ਰੋਮਣੀ ਸਤਿਗੁਰੂ ਨੂੰ ਪੂਜਿਆ ਹੈ ਉਸ ਦੀਆਂ ਸਾਰੀਆਂ ਮਨੋਕਾਮਨਾਵਾਂ ਪੂਰੀਆਂ ਹੋਈਆਂ ਹਨ ।੯।

## ਭੱਟ ਜਾਲਪ

(10)

**(1) ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿਰਯ ॥**
**(2) ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰੁ ਪਯ ॥**
**(3) ਜੀਹ ਤ ਪਰ ਸਕਯਥੁ ਜੀਹ ਗੁਰ ਅਮਰੁ ਭਣਿਜੈ ॥**
**(4) ਨੈਣ ਤ ਪਰ ਸਕਯਥੁ ਨਯਣਿ ਗੁਰੁ ਅਮਰੁ ਪਿਖਿਜੈ ॥**
**(5) ਸ੍ਰਵਣ ਤ ਪਰ ਸਕਯਥੁ ਸ੍ਰਵਣਿ ਗੁਰੁ ਅਮਰੁ ਸੁਣਿਜੈ ॥**
**(6) ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ ॥**
**(7) ਸਕਯਥੁ ਸੁ ਸਿਰੁ ਜਾਲਪੁ ਭਣੈ ਜ ਸਿਰੁ ਨਿਵੈ ਗੁਰ ਅਮਰ ਨਿਤ ॥੧॥੧੦॥**

**ਟੀਕਾ**

(1) ਉਹ ਪੈਰ ਸਫਲ ਹਨ ਜੋ ਗੁਰੂ ਅਮਰਦਾਸ (ਵਲ ਜਾਂਦੇ) ਰਾਹਾਂ ਤੇ ਤੁਰਦੇ ਹਨ ।

(2) ਉਹ ਹੱਥ ਸਫਲ ਹਨ ਜੋ ਗੁਰੂ ਅਮਰਦਾਸ ਜੀ ਦੇ ਚਰਣਾਂ ਨੂੰ ਛੋਂਹਦੇ ਹਨ ।

(3) ਉਹ ਜੀਭ ਸਫਲ ਹੈ ਜੋ ਗੁਰੂ ਅਮਰਦਾਸ ਦਾ ਨਾਮ ਜਪਦੀ ਹੈ।
(4) ਉਹ ਅੱਖਾਂ ਸਫਲ ਹਨ ਜੋ ਗੁਰੂ ਅਮਰਦਾਸ ਜੀ ਨੂੰ ਦੇਖਦੀਆਂ ਹਨ।
(5) ਉਹ ਕੰਨ ਸਫਲ ਹਨ ਜਿਹਨਾਂ ਨਾਲ ਗੁਰੂ ਅਮਰਦਾਸ ਜੀ ਦਾ ਜਸ ਸੁਣਿਆ ਜਾਂਦਾ ਹੈ।
(6) ਉਹ ਹਿਰਦਾ ਸਫਲ ਹੈ ਜਿਸ ਵਿਚ ਜਗਤ-ਪਿਤਾ ਗੁਰੂ ਅਮਰਦਾਸ ਵਸਦਾ ਹੈ।
(7) ਕਵੀ ਜਾਲਪ ਆਖਦਾ ਹੈ : ਉਹ ਸਿਰ ਸਫਲ ਹੈ ਜੋ ਨਿਤ ਗੁਰੂ ਅਮਰਦਾਸ ਨੂੰ ਨਮਸਕਾਰ ਕਰਦਾ ਹੈ।੧।੧੦।

(11)

**(1) ਤਿ ਨਰ ਦੁਖ ਨਹ ਭੁਖ ਤਿ ਨਰ ਨਿਧਨ ਨਹੁ ਕਹੀਅਹਿ ॥**
**(2) ਤਿ ਨਰ ਸੋਕੁ ਨਹੁ ਹੁਐ ਤਿਨਰ ਸੇ ਅੰਤੁ ਨ ਲਹੀਅਹਿ ॥**
**(3) ਤਿ ਨਰ ਸੇਵ ਨਹੁ ਕਰਹਿ ਤਿ ਨਰ ਸਯ ਸਹਸ ਸਮਪਹਿ ॥**
**(4) ਤਿ ਨਰ ਦੁਲੀਚੈ ਬਹਹਿ ਤਿ ਨਰ ਉਥਪਿ ਬਿਥਪਹਿ ॥**
**(5) ਸੁਖ ਲਹਹਿ ਤਿ ਨਰ ਸੰਸਾਰ ਮਹਿ ਅਭੈ ਪਟੁ ਰਿਪ ਮਧਿ ਤਿਹ ॥**
**(6) ਸਕਯਥ ਤਿ ਨਰ ਜਾਲਪੁ ਭਣ ਗੁਰ ਅਮਰਦਾਸੁ ਸੁ ਪ੍ਰਸੰਨੁ ਜਿਹ ॥੨॥੧੧॥**

**ਟੀਕਾ**

(1) ਉਹਨਾਂ ਮਨੁੱਖਾਂ ਨੂੰ ਨਾ ਕੋਈ ਦੁੱਖ ਹੋ ਸਕਦਾ ਹੈ, ਨਾ ਭੁੱਖ ਹੋ ਸਕਦੀ ਹੈ, ਨਾ ਹੀ ਉਹ ਕੰਗਾਲ ਕਹੇ ਜਾ ਸਕਦੇ ਹਨ।
(2) ਉਹਨਾਂ ਨੂੰ ਨਾ ਕੋਈ ਸੋਗ ਹੋ ਸਕਦਾ ਹੈ, ਨਾ ਕੋਈ ਉਹਨਾਂ ਦਾ ਅੰਤ ਪਾਇਆ ਜਾ ਸਕਦਾ ਹੈ।
(3) ਉਹ ਮਨੁੱਖ ਕਿਸੇ ਦੀ ਮੁਥਾਜੀ ਨਹੀਂ ਕਰਦੇ, ਉਹ ਤਾਂ ਆਪ ਸੈਂਕੜੇ ਹਜ਼ਾਰਾਂ ਪਦਾਰਥ ਹੋਰਾਂ ਨੂੰ ਦਿੰਦੇ ਹਨ।
(4) ਉਹ ਮਨੁੱਖ ਗਲੀਚਿਆਂ ਤੇ ਬੈਠਦੇ ਹਨ (ਰਾਜ ਕਰਦੇ ਹਨ) ਤੇ ਉਤਲੀ ਹੇਠਾਂ ਕਰ ਸਕਦੇ ਹਨ।
(5) ਉਹ ਮਨੁੱਖ ਸੰਸਾਰ ਵਿਚ ਸੁੱਖ ਮਾਣਦੇ ਹਨ ਅਤੇ ਵੈਰੀਆਂ ਵਿਚ ਵਿਚਰਦੇ ਨਿਰਭੈਤਾ ਦਾ ਕਪੜਾ ਓੜਦੇ ਹਨ।
(6) ਕਵੀ ਜਾਲਪ ਆਖਦਾ ਹੈ : ਸਫਲ ਜਨਮ ਹੈ ਉਹਨਾਂ ਮਨੁੱਖਾਂ ਦਾ ਜਿਹਨਾਂ ਤੇ ਗੁਰੂ ਅਮਰਦਾਸ ਦੀ ਖੁਸ਼ੀ ਹੈ।੨।੧੧।

(12)

**(1) ਤੈ ਪਢਿਅਉ ਇਕ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ ॥**
**(2) ਨਯਣਿ ਬਯਣਿ ਮੁਹਿ ਇਕੁ ਇਕ ਦੁਹੁ ਠਾਂਇ ਨ ਜਾਣਿਓ ॥**

(3) **ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ ॥**
(4) **ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ॥**
(5) **ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ ॥**
(6) **ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ ॥੩॥੧੨॥**

**ਟੀਕਾ**

(1) (ਹੇ ਸਤਿਗੁਰੂ ਅਮਰਦਾਸ ਜੀ) ਆਪ ਨੇ ਪੜ੍ਹ ਕੇ ਇਕ ਪ੍ਰਭੂ ਦਾ ਨਿਸ਼ਚਾ ਕੀਤਾ ਹੈ, ਇਕ ਨੂੰ ਮਨ ਵਿਚ ਟਿਕਾਇਆ ਹੈ ਅਤੇ ਇਕ ਨੂੰ ਹੀ ਸਾਰੀ ਥਾਂਈਂ ਪਛਾਣਿਆ ਹੈ।
(2) ਆਪ ਦੇ ਨੇਤ੍ਰਾਂ, ਬਚਨਾਂ ਤੇ ਮੂੰਹ ਵਿਚ ਇਕ ਹੀ ਵਸਦਾ ਹੈ, ਆਪ ਨੇ ਇਕ ਤੋਂ ਬਿਨਾਂ ਕਿਸੇ ਦੂਜੇ ਨੂੰ ਨਹੀਂ ਜਾਣਿਆ।
(3) ਆਪ ਸੁਪਨ ਤੇ ਜਾਗਰਤ ਅਵਸਥਾ ਵਿਚ ਇਕ ਵਿਚ ਹੀ ਵਿਲੀਨ ਰਹੇ ਹੋ।
(4) (ਆਪ ਉਸ ਇਕ ਵਿਚ ਲੀਨ ਹੋ) ਜੋ ਹਰ ਸਮੇਂ (ਤੀਸ ਦਿਨ ਮਹੀਨੇ ਦੇ ਹਰ ਸਮੇਂ) ਤੇ ਹਰ ਤੱਤ (ਪੰਜ ਤੱਤਾਂ) ਵਿਚ ਪ੍ਰਗਟ ਹੈ (ਸਿੱਧ ਹੈ) ਅਤੇ ਹਰ ਬਾਣੀ (ਪੈਂਤੀ ਅੱਖਰਾਂ) ਵਿਚ ਉਸ ਨੂੰ ਅਬਨਾਸ਼ੀ ਮੰਨਿਆ ਹੈ।
(5) (ਆਪ ਉਸ ਇਕ ਵਿਚ ਲੀਨ ਹੋ) ਜੋ ਇਕ ਤੋਂ ਅਨੇਕ (ਲਾਖ) ਹੋਇਆ ਹੈ ਅਤੇ ਲੱਖਾਂ ਜੀਵ ਭੀ ਜਿਸ ਨੂੰ ਬਿਆਨ ਨਹੀਂ ਕਰ ਸਕਦੇ ਤੇ ਉਸ ਨੂੰ ਇਕੋ-ਇਕ ਹੀ ਕਹਿਕੇ ਵਰਨਣ ਕਰਦੇ ਹਨ।
(6) ਕਵੀ ਜਾਲਪ ਕਹਿੰਦਾ ਹੈ : ਹੇ ਗੁਰੂ ਅਮਰਦਾਸ, ਆਪ ਇਕ ਨੂੰ ਹੀ ਮੰਨਦੇ ਹੋ ਅਤੇ ਉਸ ਇਕ ਦੀ ਹੀ ਲੋਚਾ ਕਰਦੇ ਹੋ।੩।੧੨।

(13)

(1) **ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ ਸੰਮਾਣੀ ॥**
(2) **ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ ॥**
(3) **ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ ॥**
(4) **ਅੰਮਰੀਕਿ ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ ॥**
(5) **ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁ ਮਤਿ ਜਲ੍ਯ ਜਾਣੀ ਜੁਗਤਿ ॥**
(6) **ਗੁਰੁ ਅਮਰਦਾਸੁ ਨਿਜ ਭਗਤੁ ਹੈ ਦੇਖਿ ਦਰਸੁ ਪਾਵਉ ਮੁਕਤਿ ॥੪॥੧੩॥**

**ਟੀਕਾ**

(1) (ਭਗਤੀ ਦੀ) ਜੋ ਸਿੱਖਿਆ ਜੈ ਦੇਵ ਨੇ ਧਾਰਨ ਕੀਤੀ, ਜਿਹੜੀ ਸਿੱਖਿਆ ਨਾਮਦੇਵ ਦੇ ਅੰਦਰ ਸਮਾ ਗਈ।
(2) ਜੋ ਸਿੱਖਿਆ ਤ੍ਰਿਲੋਚਨ ਦੇ ਚਿੱਤ ਵਿਚ ਵੱਸੀ, ਤੇ ਜੋ ਸਿੱਖਿਆ ਕਬੀਰ ਭਗਤ ਨੇ ਸਮਝੀ।
(3) ਜਿਸ ਸਿੱਖਿਆ ਕਾਰਨ ਰੁਕਮਾਂਗਦ ਦਾ ਕਰਤੱਵ ਇਹ ਬਣਿਆ ਕਿ ਉਹ ਸਭ ਨੂੰ ਰਾਮ ਦਾ ਜਾਪ ਸਦਾ ਕਰਨ ਦੀ ਪ੍ਰੇਰਨਾ ਕਰਦਾ ਸੀ–'ਰਾਮ ਜਪੋ ਨਿਤ ਭਾਈ'।

(4) ਜਿਸ ਸਿੱਖਿਆ ਦੁਆਰਾ ਅਮਰੀਕ ਤੇ ਪ੍ਰਹਿਲਾਦ ਨੇ ਗੋਬਿੰਦ ਦੀ ਸਰਣ ਵਿਚੋਂ ਮੁਕਤੀ ਪ੍ਰਾਪਤ ਕੀਤੀ।

(5) ਕਵੀ ਜਾਲਪ ਆਖਦਾ ਹੈ, (ਹੇ ਗੁਰੂ ਅਮਰਦਾਸ) ਆਪ ਨੇ ਉਹ ਜੁਗਤੀ ਜਾਣੀ ਹੈ ਅਤੇ ਲੋਭ, ਕ੍ਰੋਧ ਤੇ ਤ੍ਰਿਸ਼ਨਾ ਤਿਆਗੇ ਹਨ।

(6) ਗੁਰੂ ਅਮਰਦਾਸ ਪ੍ਰਭੂ ਦਾ ਖਾਸ ਭਗਤ ਹੈ ਜਿਸ ਦੇ ਦਰਸ਼ਨ ਵਿਚੋਂ ਮੈਂ ਮੁਕਤੀ ਪ੍ਰਾਪਤ ਕਰਦਾ ਹਾਂ।੪।੧੩।

(14)

**(1) ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ ॥**
**(2) ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ ॥**
**(3) ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ ॥**
**(4) ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ ॥**
**(5) ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵ ਹਿਲਹਿ ॥**
**(6) ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ ॥੫॥੧੪॥**

ਟੀਕਾ

(1) ਗੁਰੂ ਅਮਰਦਾਸ ਜੀ ਨੂੰ ਪਰਸੀਏ ਜਿਨ੍ਹਾਂ ਦੇ ਪਰਸਨ ਨਾਲ ਧਰਤੀ ਦੇ ਪਾਪ ਨਾਸ਼ ਹੋ ਜਾਂਦੇ ਹਨ।

(2) ਗੁਰੂ ਅਮਰਦਾਸ ਜੀ ਨੂੰ ਪਰਸੀਏ ਜਿਨ੍ਹਾਂ ਨੂੰ ਪਰਸਨਾ ਸਿਧ ਤੇ ਸਾਧਿਕ ਲੋਚਦੇ ਹਨ।

(3) ਗੁਰੂ ਅਮਰਦਾਸ ਜੀ ਨੂੰ ਪਰਸੀਏ ਜਿਸ ਕਰਕੇ (ਪ੍ਰਭੂ ਵਲ) ਧਿਆਨ ਲਗਦਾ ਹੈ ਅਤੇ ਪੰਧ (ਆਵਾਗਵਨ ਦਾ ਪੈਂਡਾ) ਮੁਕਦਾ ਹੈ।

(4) ਗੁਰੂ ਅਮਰਦਾਸ ਜੀ ਨੂੰ ਪਰਸੀਏ ਜਿਸ ਕਰਕੇ ਨਿਰਭਉ ਪ੍ਰਭੂ ਲੱਭਦਾ ਹੈ ਤੇ ਭਟਕਣਾ (ਆਵਾਗਵਨ) ਮੁਕਦੀ ਹੈ।

(5) ਇਕ ਦੀ ਪਛਾਣ ਤੇ ਦ੍ਵੈਤ ਦਾ ਚੁਕਣਾ ਤਦ ਹੁੰਦਾ ਨੂੰ ਜਦੋਂ ਜੀਵ (ਗੁਰੂ ਦਾ) ਸ੍ਰੇਸ਼ਟ ਮੰਤਰ ਗ੍ਰਹਿਣ ਕਰਦਾ ਹੈ।

(6) ਹੇ ਜਾਲਪ, ਇਤਨੇ ਪਦਾਰਥ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਨਾਲ ਮਿਲਦੇ ਹਨ।੫।੧੪।

## ਭੱਟ ਕੀਰਤ

(15)

**(1) ਸਚੁ ਨਾਮੁ ਕਰਤਾਰ ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ ॥**
**(2) ਤਾ ਤੇ ਅੰਗਦੁ ਲਹਣਾ ਪ੍ਰਗਟਿ ਤਾਸੁ ਚਰਣਹ ਲਿਵ ਰਹਿਅਉ ॥**
**(3) ਤਿਤੁ ਕੁਲਿ ਗੁਰ ਅਮਰਦਾਸੁ ਆਸਾ ਨਿਵਾਸੁ ਤਾਸੁ ਗੁਣ ਕਵਣ ਵਖਾਣਉ ॥**
**(4) ਜੋ ਗੁਣ ਅਲਖ ਅਗੰਮ ਤਿਨਹ ਗੁਣ ਅੰਤੁ ਨ ਜਾਣਉ ॥**

(5) **ਬੋਹਿਥਉ ਬਿਧਾਤੈ ਨਿਰਮਯੌ ਸਭ ਸੰਗਤਿ ਕੁਲ ਉਧਰਣ ॥**
(6) **ਗੁਰ ਅਮਰਦਾਸ ਕੀਰਤੁ ਕਹੈ ਤ੍ਰਾਹਿ ਤ੍ਰਾਹਿ ਤੁਅ ਪਾ ਸਰਣ ॥੧॥੧੫॥**

**ਟੀਕਾ**

(1) ਕਰਤਾਰ ਦਾ ਸੱਚਾ ਨਾਮ ਗੁਰੂ ਨਾਨਕ ਦੇਵ ਜੀ ਨੇ ਦ੍ਰਿੜ੍ਹਤਾ ਨਾਲ ਇਕੱਤਰ ਕੀਤਾ (ਸਿਮਰਿਆ)।
(2) ਉਨ੍ਹਾਂ ਤੋਂ ਲਹਣਾ ਜੀ ਅੰਗਦ ਹੋ ਕੇ ਪ੍ਰਗਟ ਹੋਏ ਅਤੇ ਆਪ ਦੇ ਚਰਨਾਂ ਵਿਚ ਲਿਵ ਲਾਈ ਰਖੀ।
(3) ਉਸੇ ਕੁਲ ਵਿਚ ਗੁਰੂ ਅਮਰਦਾਸ ਜੀ ਹੋਏ ਜੋ ਆਸਾਂ ਦੇ ਪੂਰਨ ਕਰਨ ਵਾਲੇ ਹੋਏ–ਮੈਂ ਕੌਣ ਹਾਂ ਜੋ ਉਨ੍ਹਾਂ ਦੇ ਗੁਣ ਬਿਆਨ ਕਰਾਂ।
(4) ਉਨ੍ਹਾਂ ਦੇ ਗੁਣ ਅਲਖ ਤੇ ਅਗੰਮ ਹਨ, ਮੈਂ ਉਨ੍ਹਾਂ ਗੁਣਾਂ ਦਾ ਅੰਤ ਨਹੀਂ ਪਾ ਸਕਦਾ।
(5) ਪ੍ਰਭੂ ਨੇ ਸਾਰੀ ਸੰਗਤ ਤੇ ਕੁਲਾਂ ਨੂੰ ਤਾਰਣ ਲਈ ਇਹ (ਗੁਰੂ ਅਮਰਦਾਸ) ਜਹਾਜ਼ ਬਣਾਇਆ ਹੈ।
(6) ਕੀਰਤ ਕਹਿੰਦਾ ਹੈ : ਹੇ ਗੁਰੂ ਅਮਰਦਾਸ, ਬਚਾ ਲੈ, ਬਚਾ ਲੈ, ਮੈਂ ਆਪ ਦੀ ਸਰਣ ਪਿਆ ਹਾਂ।੧।੧੫।

(16)

(1) **ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**
(2) **ਨਿਰੰਕਾਰ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥**
(3) **ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥**
(4) **ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥**
(5) **ਨਾਨਕ ਕੁਲਿ ਨਿੰਬਲ ਅਵਤਰ੍ਹਿਉ ਅੰਗਦ ਲਹਣੇ ਸੰਗਿ ਹੁਅ ॥**
(6) **ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ ॥੨॥੧੩॥**

**ਟੀਕਾ**

(1) ਆਪ ਪਰਮਾਤਮਾ ਕਲਾ ਧਾਰ ਕੇ (ਸ਼ਕਤੀ ਦੁਆਰਾ ਖੇਲ ਰਚ ਕੇ) (ਗੁਰੂ ਅਮਰਦਾਸ ਦੇ ਰੂਪ ਵਿਚ) ਜਗ ਵਿਚ ਪ੍ਰਵਿਰਤ ਹੋਇਆ ਹੈ।
(2) ਨਿਰੰਕਾਰ ਨੇ ਆਕਾਰ ਧਾਰ ਕੇ (ਗੁਰੂ ਅਮਰਦਾਸ ਦੁਆਰਾ) ਜਗਤ ਮੰਡਲ ਵਿਚ ਪ੍ਰਕਾਸ਼ ਕੀਤਾ ਹੈ।
(3) (ਨਿਰੰਕਾਰ ਨੇ ਗੁਰੂ ਅਮਰਦਾਸ ਦੁਆਰਾ) ਇਥੇ, ਉਥੇ, ਹਰ ਥਾਂ ਸ਼ਬਦ ਦੀਪਕ ਦਾ ਚਾਨਣ ਕੀਤਾ ਹੈ।
(4) ਜਿਹਨਾਂ ਸਿੱਖਾਂ ਨੇ ਸ਼ਬਦ (ਨਾਮ) ਗ੍ਰਹਿਣ ਕੀਤਾ ਹੈ, (ਗੁਰੂ ਅਮਰਦਾਸ) ਨੇ ਉਹਨਾਂ ਨੂੰ ਤਤਕਾਲ ਪ੍ਰਭੂ ਚਰਨਾਂ ਨਾਲ ਜੋੜ ਦਿੱਤਾ ਹੈ।
(5) ਗੁਰੂ ਨਾਨਕ ਦੇਵ ਦੀ ਕੁਲ ਵਿਚ, (ਗੁਰੂ ਅਮਰਦਾਸ) ਲਹਣਾ ਜੀ ਦੀ ਸੰਗਤ ਕਰਕੇ, ਪਵਿੱਤਰ ਅਵਤਾਰ ਹੋਏ ਹਨ।

(6) ਹੇ ਗੁਰੂ ਅਮਰਦਾਸ, ਹੇ ਸੰਸਾਰ ਤਾਰਣ ਲਈ ਜਹਾਜ਼, ਮੈਨੂੰ ਜਨਮ ਜਨਮ ਲਈ ਆਪਣੀ ਸਰਣ ਵਿਚ ਪਾਉ ।੨ ।੧੬ ।

(17)

**(1) ਜਪੁ ਤਪੁ ਸਤੁ ਸੰਤੋਖੁ ਪਿਖਿ ਦਰਸਨੁ ਗੁਰ ਸਿਖਹ ॥**
**(2) ਸਰਣਿ ਪਰਹਿ ਤੇ ਉਬਰਹਿ ਛੋਡਿ ਜਮਪੁਰ ਕੀ ਲਿਖਹ ॥**
**(3) ਭਗਤਿ ਭਾਇ ਭਰਪੂਰੁ ਰਿਦੈ ਉਚਰੈ ਕਰਤਾਰੈ ॥**
**(4) ਗੁਰੁ ਗਉਹਰੁ ਦਰੀਆਉ ਪਲਕ ਡੁਬੰਤ੍ਹ ਤਾਰੈ ॥**
**(5) ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਗੁਣ ਕਰਤਾਰੈ ਉਚਰੈ ॥**
**(6) ਗੁਰੁ ਅਮਰਦਾਸੁ ਜਿਨ੍ ਸੇਵਿਅਉ ਤਿਨ੍ ਦੁਖੁ ਦਰਿਦ੍ਰੁ ਪਰਹਰਿ ਪਰੈ ॥੩॥੧੭॥**

**ਟੀਕਾ**

(1) ਗੁਰੂ ਅਮਰਦਾਸ ਜੀ ਦੇ ਦਰਸ਼ਨ ਨਾਲ ਸਿੱਖਾਂ ਨੂੰ ਜਪ, ਤਪ, ਸਤ, ਸੰਤੋਖ (ਮਿਲ ਜਾਂਦੇ ਹਨ) ।

(2) ਜੋ ਜੀਵ ਆਪ ਜੀ ਦੀ ਸਰਣ ਪੈਂਦੇ ਹਨ, ਉਹ ਤਰ ਜਾਂਦੇ ਹਨ ਅਤੇ ਜਮਪੁਰੀ (ਨਰਕ) ਦੀ ਲਿਖਤ (ਪਾਪਾਂ ਦੇ ਹਿਸਾਬ) ਨੂੰ ਛੱਡ ਜਾਂਦੇ ਹਨ ।

(3) ਗੁਰੂ ਅਮਰਦਾਸ ਜੀ ਭਗਤੀ ਭਾਵ ਨਾਲ ਭਰਪੂਰ ਹਨ ਅਤੇ ਦਿਲੋਂ ਕਰਤਾਰ ਦਾ ਨਾਮ ਜਪਦੇ ਹਨ ।

(4) ਗੁਰੂ ਅਮਰਦਾਸ ਜੀ ਸਮੁੰਦਰ ਦੇ ਮੋਤੀ ਹਨ, ਪਲ ਵਿਚ ਡੁਬਦਿਆਂ ਨੂੰ ਤਾਰ ਦਿੰਦੇ ਹਨ ।

(5) (ਗੁਰੂ ਅਮਰਦਾਸ ਜੀ) ਗੁਰੂ ਨਾਨਕ ਦੇਵ ਜੀ ਦੀ ਕੁਲ ਵਿਚ ਨਿਰਮਲ ਅਵਤਾਰ ਹਨ ਜੋ ਕਰਤਾਰ ਦੇ ਗੁਣ ਗਾਇਨ ਕਰਦੇ ਹਨ ।

(6) ਜਿਹਨਾਂ ਜੀਵਾਂ ਨੇ ਗੁਰੂ ਅਮਰਦਾਸ ਜੀ ਨੂੰ ਸੇਵਿਆ ਹੈ, ਉਹਨਾਂ ਮਾਨੋ ਆਪਣੇ ਦੁਖ ਤੇ ਦਲਿੱਦਰ ਨੂੰ ਪਰੇ ਸੁਟ ਦਿੱਤਾ ਹੈ ।੩ ।੧੭ ।

(18)

**(1) ਚਿਤਿ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ ॥**
**(2) ਸਰਬ ਚਿੰਤ ਤੁਝੁ ਪਾਸਿ ਸਾਧ ਸੰਗਤਿ ਹਉ ਤਕਉ ॥**
**(3) ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ ॥**
**(4) ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ ॥**
**(5) ਅਗਮ ਅਲਖ ਕਾਰਣ ਪੁਰਖ ਜੋ ਫੁਰਮਾਵਹਿ ਸੋ ਕਹਉ ॥**
**(6) ਗੁਰ ਅਮਰਦਾਸ ਕਾਰਣ ਕਰਣ ਜਿਵ ਤੂ ਰਖਹਿ ਤਿਵ ਰਹਉ ॥੪॥੧੮॥**

**ਟੀਕਾ**

(1) (ਹੇ ਗੁਰੂ ਅਮਰਦਾਸ) ਮੈਂ ਆਪਣੇ ਮਨੋਂ ਆਪ ਪਾਸ ਇਕ ਬੇਨਤੀ ਕਰਨਾ ਚਾਹੁੰਦਾ ਹਾਂ, ਪਰ ਕਹਿਣ ਤੋਂ ਅਸਮਰਥ ਭੀ ਹਾਂ ।

(2) (ਹੇ ਸਤਿਗੁਰੂ ਜੀ !) ਮੈਂ ਆਪਣੀਆਂ ਸਾਰੀਆਂ ਚਿੰਤਾਵਾਂ ਆਪ ਦੇ ਪਾਸ ਦਸਦਾ ਹਾਂ ਅਤੇ ਸਾਧ ਸੰਗਤ ਦਾ ਆਸਰਾ ਤਕਦਾ ਹਾਂ ।

(3) ਜੇ ਆਪ ਦੇ ਹੁਕਮ ਦੁਆਰਾ ਮੈਨੂੰ ਪ੍ਰਵਾਨਗੀ ਮਿਲੇ ਤਦ ਮੈਂ ਪ੍ਰਭੂ ਦੀ ਸੇਵਾ ਕਰ ਸਕਾਂ ।

(4) (ਕਿਉਂਕਿ) ਜਦੋਂ ਗੁਰੂ ਮਿਹਰ ਦੀ ਨਜ਼ਰ ਕਰਦਾ ਹੈ ਤਦ ਕਰਤਾਪੁਰਖ ਦਾ ਨਾਮ ਰੂਪੀ ਸੇਵਾ (ਫਲ) ਮੂੰਹ ਵਿਚ ਪੈਂਦਾ ਹੈ ।

(5) ਹੇ ਸਤਿਗੁਰੂ ਮੇਰੇ ਅਗਮ, ਅਲਖ, ਕਾਰਣ ਪੁਰਖ, ਜੋ ਆਪ ਆਦੇਸ਼ ਦਿੰਦੇ ਹੋ ਮੈਂ ਉਹੋ ਆਖਦਾ ਹਾਂ ।

(6) ਹੇ ਕਾਰਣ-ਕਰਣ ਗੁਰੂ ਅਮਰਦਾਸ ਜੀ, ਜਿਸ ਹਾਲਤ ਵਿਚ ਆਪ ਮੈਨੂੰ ਰਖਦੇ ਹੋ ਮੈਂ ਵਿਚਰਦਾ ਹਾਂ ।੪ ।੧੮ ।

## ਭਿਖੇ ਕੇ

(19)

**(1) ਗੁਰ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ॥**

**(2) ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ॥**

**(3) ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ ॥**

**(4) ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ ॥**

**(5) ਕਲਿ ਮਾਹਿ ਰੂਪੁ ਕਰਤਾਰਪੁਰਖੁ ਸੋ ਜਾਣੈ ਜਿਨਿ ਕਿਛੁ ਕੀਅਉ ॥**

**(6) ਗੁਰੁ ਮਿਲ੍ਯਿਉ ਸੋਇ ਭਿਖਾ ਕਹੈ ਸਹਜ ਰੰਗਿ ਦਰਸਨੁ ਦੀਅਉ ॥੧॥੧੯॥**

**ਟੀਕਾ**

(1) ਗੁਰੂ ਗਿਆਨ-ਰੂਪ ਹੈ, ਗੁਰੂ ਧਿਆਨ-ਰੂਪ ਹੈ, ਆਤਮਾ ਨੂੰ ਪਰਮਾਤਮਾ ਨਾਲ ਮਿਲਾਂਦਾ ਹੈ ।

(2) ਸਚੇ ਵਿਚ ਲੀਨ ਹੋਣ ਕਰਕੇ ਉਸ ਨੂੰ ਸਚ-ਰੂਪ ਹੀ ਜਾਨਣਾ ਚਾਹੀਦਾ ਹੈ, ਉਹ ਇਕ ਚਿਤ (ਪ੍ਰਭੂ ਵਿਚ) ਲਿਵ ਜੋੜਦਾ ਹੈ ।

(3) ਗੁਰੂ ਕਾਮ ਤੇ ਕ੍ਰੋਧ ਨੂੰ ਜਿੱਤਦਾ ਹੈ, ਹਵਾ ਵਾਂਗ ਦੌੜਨ ਵਾਲਾ ਮਨ (ਉਸ ਦੀ ਹਾਲਤ ਵਿਚ) ਨਹੀਂ ਦੌੜਦਾ ।

(4) ਉਹ ਨਿਰੰਕਾਰ ਦੇ ਦੇਸ਼ ਵਿਚ ਵਸਦਾ ਹੈ, ਉਸ ਦੇ ਹੁਕਮ ਨੂੰ ਸਮਝ ਕੇ ਗਿਆਨਵਾਨ ਹੁੰਦਾ ਹੈ ।

(5) ਕਲਜੁਗ ਵਿਚ ਉਹ ਕਰਤਾ ਪੁਰਖ ਦਾ ਰੂਪ ਹੈ, ਪਰ ਇਸ ਖੇਲ ਨੂੰ ਕਰਤਾਪੁਰਖ ਆਪ ਹੀ ਜਾਣਦਾ ਹੈ ਜਿਸ ਨੇ ਇਹ ਖੇਲ ਰਚਿਆ ਹੈ ।

(6) ਕਵੀ ਭਿਖਾ ਆਖਦਾ ਹੈ : ਮੈਨੂੰ, ਉਹ ਗੁਰੂ (ਗੁਰੂ ਅਮਰਦਾਸ) ਮਿਲ ਗਏ ਹਨ, ਉਨ੍ਹਾਂ ਮੈਨੂੰ ਪੂਰੇ ਸਹਜ ਰੂਪ ਵਿਚ ਦਰਸ਼ਨ ਦਿੱਤੇ ਹਨ ।੧ ।੧੯ ।

(20)

**(1) ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥**

(2) **ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥**
(3) **ਬਰਸੁ ਏਕੁ ਕਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥**
(4) **ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸ਼ੀ ਨ ਆਯਉ ॥**
(5) **ਹਰਿ ਨਾਮੁ ਛੋਡਿ ਦੂਜੈ ਲਗੇ ਤਿਨ ਕੇ ਗੁਣ ਹਉ ਕਿਆ ਕਹਉ ॥**
(6) **ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥**

### ਟੀਕਾ

(1) ਮੈਂ ਸੰਤਾਂ ਨੂੰ ਲੱਭਦਾ ਲੱਭਦਾ ਥੱਕ ਗਿਆ ਹਾਂ, ਸਾਧ (ਭੀ) ਬਹੁਤ ਦੇਖੇ ਹਨ।
(2) (ਮੈਂ ਦੇਖੇ ਹਨ) ਕਈ ਸੰਨਿਆਸੀ, ਤਪੱਸਵੀ ਤੇ ਮੂੰਹ ਦੇ ਮਿੱਠੇ ਪੰਡਿਤ।
(3) ਮੈਂ ਇਕ ਸਾਲ ਫਿਰਦਾ ਰਿਹਾ ਹਾਂ, ਕਿਸੇ ਨੇ ਮੇਰਾ ਪਰਿਚਾ ਪ੍ਰਭੂ ਨਾਲ ਨਹੀਂ ਕਰਾਇਆ ਹੈ।
(4) ਕਥਨੀ ਬਹੁਤ ਸੁਣੀ ਹੈ, ਕਿਸੇ ਦੀ ਰਹਿਣੀ ਵੇਖ ਕੇ ਤਸੱਲੀ ਨਹੀਂ ਹੋਈ।
(5) ਜੋ ਪੁਰਖ ਹਰੀ ਨਾਮ ਨੂੰ ਛੱਡ ਕੇ ਹੋਰ ਪਾਸੇ (ਮਾਇਆ ਦੇ) ਲਗੇ ਹੋਏ ਹਨ, ਉਹਨਾਂ ਦੀ ਉਪਮਾ ਮੈਂ ਕੀ ਕਰਾਂ?
(6) ਹੇ ਗੁਰੂ ਅਮਰਦਾਸ ! ਹੇ ਗੁਰੂ, ਪ੍ਰਭੂ ਨੇ ਭਿਖੇ ਭੱਟ ਨੂੰ ਤੇਰੇ ਦਰਸ਼ਨ ਕਰਾ ਦਿੱਤੇ ਹਨ, ਹੁਣ ਜਿਵੇਂ ਤੂੰ ਰਖੇਂਗਾ ਮੈਂ ਤਿਵੇਂ ਰਹਾਂਗਾ।੨।੨੦।

## ਭੱਟ ਸਲ

(21)

(1) **ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ ॥**
(2) **ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹ ਸਰਿ ਲੜਿਅਉ ॥**
(3) **ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ ॥**
(4) **ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ ॥**
(5) **ਭਲਉ ਭੂਹਾਲੁ ਤੇਜੋ ਤਨਾ ਨ੍ਰਿਪਤਿ ਨਾਥੁ ਨਾਨਕ ਬਰਿ ॥**
(6) **ਗੁਰ ਅਮਰਦਾਸ ਸਚੁ ਸਲ੍ਯ ਭਣਿ ਤੈ ਦਲੁ ਜਿਤਉ ਇਵ ਜੁਧੁ ਕਰਿ ॥੧॥੨੧॥**

### ਟੀਕਾ

(1) (ਗੁਰੂ ਅਮਰਦਾਸ ਜੀ ਨੇ) ਸਮਾਧੀ ਦੀ ਸੰਜੋ ਪਹਿਨ ਕੇ ਗਿਆਨ ਰੂਪ ਘੋੜੇ ਉੱਤੇ ਆਸਣ ਜਮਾਇਆ ਹੈ।
(2) ਉਨ੍ਹਾਂ ਨੇ ਧਰਮ ਦਾ ਧਨੁਖ ਹੱਥਾਂ ਵਿਚ ਫੜਿਆ ਹੋਇਆ ਹੈ ਅਤੇ ਭਗਤੀ ਦੇ ਸੁਭਾਉ ਰੂਪ ਤੀਰ ਨਾਲ ਲੜ ਰਹੇ ਹਨ।
(3) ਅਬਿਨਾਸ਼ੀ ਨਿਰਭਉ ਹਰੀ ਦਾ ਭੈ ਆਪ ਦੇ ਮਨ ਵਿਚ ਹੈ ਅਤੇ ਗੁਰੂ ਦੇ ਸ਼ਬਦ ਦਾ ਨੇਜਾ ਆਪ ਨੇ ਮਨ ਵਿਚ ਗਡਿਆ ਹੈ।
(4) (ਇਸ ਨੇਜੇ ਨਾਲ) ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਨੂੰ ਆਪ ਨੇ ਫੁੰਡਿਆ ਹੈ।

(5) ਹੇ ਤੇਜਭਾਨ ਜੀ ਦੇ ਪੁਤ੍ਰ ਗੁਰੂ ਅਮਰਦਾਸ ਜੀ, ਆਪ ਭਲਿਆਂ ਦੀ ਕੁਲ ਦੇ ਰਾਜੇ ਹੋ, ਅਤੇ ਗੁਰੂ ਨਾਨਕ ਦੇ ਵਰ ਨਾਲ ਰਾਜਿਆਂ ਦੇ ਰਾਜੇ ਬਣੇ ਹੋ।

(6) ਕਵੀ ਸਲ੍ਯ ਇਉਂ ਸਚ ਆਖਦਾ ਹੈ : ਹੇ ਗੁਰੂ ਅਮਰਦਾਸ ਜੀ, ਆਪ ਨੇ ਇਉਂ ਜੁੱਧ ਕਰਕੇ (ਕਾਮਾਦਿਕ ਵਿਕਾਰਾਂ) ਦਾ ਦਲ ਜਿਤਿਆ ਹੈ।੧।੨੧।

## ਭੱਟ ਭਲ

(22)

**(1) ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ ॥**

**(2) ਰਵਿ ਸਸਿ ਕਿਰਣਿ ਉਦਰ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥**

**(3) ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੁੋ ਗਾਵੈ ॥**

**(4) ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੨੨॥**

### ਟੀਕਾ

(1) ਬੱਦਲ ਦੀਆਂ ਕਣੀਆਂ, ਧਰਤੀ ਦੀ ਬਨਸਪਤੀ, ਤੇ ਬਸੰਤ ਰੁੱਤ ਵਿਚ ਫੁਲਾਂ ਦੀ ਗਿਣਤੀ ਨਹੀਂ ਹੋ ਸਕਦੀ।

(2) ਸੂਰਜ ਤੇ ਚੰਦ੍ਰਮਾ ਦੀਆਂ ਕਿਰਣਾਂ, ਸਾਗਰ ਤੇ ਪਾਟ ਤੇ ਗੰਗਾ ਦੀਆਂ ਲਹਿਰਾਂ ਦਾ ਕੋਈ ਅੰਤ ਨਹੀਂ ਪਾ ਸਕਦਾ।

(3) ਸ਼ਿਵਜੀ ਵਾਂਗ ਸਮਾਧੀ ਲਗਾ ਕੇ ਅਤੇ ਸਤਿਗੁਰੂ ਦੇ ਬਖਸ਼ੇ ਗਿਆਨ ਦੁਆਰਾ, ਹੇ ਕਵੀ ਭਲ੍ਯ, ਸ਼ਾਇਦ ਕੋਈ ਇਹਨਾ ਦਾ ਗਾਇਨ ਕਰ ਸਕੇ।

(4) ਪਰ, ਹੇ ਭੱਲਿਆਂ ਦੀ ਕੁਲ ਦੇ ਗੁਰੂ ਅਮਰਦਾਸ ਜੀ, ਆਪ ਦੀ ਉਪਮਾ ਅਕਥ ਹੀ ਰਹੇਗੀ, ਆਪ ਵਰਗੇ ਤੁਸੀਂ ਆਪ ਹੀ ਹੋ।੧।੨੨।

(ਗੁਰੂ) ਅਮਰ ਦਾਸ ਜੀ ਦਾ ਜਨਮ 5 ਮਈ, 1479 ਨੂੰ ਪਿੰਡ ਬਾਸਰਕੇ, ਤਹਿਸੀਲ ਤੇ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਆਪ ਦੇ ਪਿਤਾ ਜੀ ਦਾ ਨਾਂ ਤੇਜ ਭਾਨ ਜੀ ਸੀ, ਜੋ ਭੱਲਾ ਖੱਤ੍ਰੀ ਗੋਤ ਦੇ ਵੈਸ਼ਨਵ ਭਗਤ ਸਨ ਅਤੇ ਵਾਹੀ ਤੇ ਦੁਕਾਨਦਾਰੀ ਕਰਦੇ ਸਨ। ਆਪ ਦੇ ਮਾਤਾ ਜੀ ਦਾ ਨਾਮ ਰਾਮ ਕੌਰ ਸੀ, ਜੋ ਬੜੇ ਪਵਿੱਤਰ ਵਿਚਾਰ ਵਾਲੇ ਸੰਤ ਸੇਵੀ ਸਨ। ਸੰਨ 1502 ਵਿਚ ਆਪ ਦੀ ਸ਼ਾਦੀ ਹੋਈ ਅਤੇ ਆਪ ਦੇ ਘਰ ਦੋ ਬੱਚੇ ਮੋਹਨ ਤੇ ਮੋਹਰੀ ਅਤੇ ਦੋ ਬੀਬੀਆਂ ਦਾਨੀ ਤੇ ਭਾਨੀ ਹੋਏ।

1540 ਵਿਚ ਕਿਸੇ ਹੋਰ ਭਗਤ ਨੇ ਆਪ ਨੂੰ ਸ਼ਖਸੀ ਗੁਰੂ ਧਾਰਨ ਕਰਨ ਦੀ ਤੀਬਰ ਪ੍ਰੇਰਨਾ ਦਿਤੀ। ਆਪ ਨੇ ਸੱਚੇ ਗੁਰੂ ਦੀ ਤਲਾਸ਼ ਅਰੰਭ ਦਿੱਤੀ। ਗੁਰੂ ਅੰਗਦ ਦੇਵ ਜੀ ਦੀ ਪੁਤਰੀ ਬੀਬੀ ਅਮਰੋ, ਆਪ ਦੇ ਭਤੀਜੇ ਨਾਲ ਵਿਆਹੀ ਹੋਈ ਸੀ। ਇਕ ਸਵੇਰੇ ਉਹ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਪਾਠ ਕਰ ਰਹੀ ਸੀ। (ਗੁਰੂ) ਅਮਰਦਾਸ ਸੁਣ ਰਹੇ ਸਨ। ਆਪ ਨੂੰ ਅਧਿਆਤਮਕ ਰਹਸਵਾਦੀ ਤੇ ਭਗਤੀ-ਕਾਵਿ ਦੀ ਸੂਝ ਤੇ ਹੈ ਹੀ ਸੀ। ਆਪ ਬਾਣੀ ਸੁਣਦਿਆਂ ਹੀ ਉਸ ਦੀ ਮਹਾਨਤਾ ਨੂੰ ਸਮਝ ਗਏ। ਪਤਾ ਕਰਨ ਤੇ ਆਪ ਨੂੰ ਪਤਾ ਲਗਾ ਕਿ

ਬਾਣੀ ਗੁਰੂ ਨਾਨਕ ਸਾਹਿਬ ਦੀ ਹੈ, ਜਿਨ੍ਹਾਂ ਦੀ ਗੱਦੀ ਤੇ ਹੁਣ ਗੁਰੂ ਅੰਗਦ ਸਾਹਿਬ ਹਨ। ਆਪ ਨੇ ਗੁਰੂ ਅੰਗਦ ਸਾਹਿਬ ਨੂੰ ਆਪਣਾ ਗੁਰੂ ਧਾਰਨ ਕਰ ਲਿਆ। ਮਹਾਨ ਆਤਮਾ ਦੀ ਚੁੰਬਕ ਉਚੀ ਛੋਹ ਨੇ ਆਪ ਦੀ ਪ੍ਰਤਿਭਾ ਨੂੰ ਚਮਕਾਇਆ। ਗੁਰੂ ਦਰਬਾਰ ਵਿਚ ਪਰਮਾਰਥ ਦੇ ਢੂੰਢਾਊ ਆਉਂਦੇ ਜਾਂਦੇ ਰਹਿੰਦੇ ਸਨ ਅਤੇ ਹਰ ਪਰਕਾਰ ਦੇ ਅਧਿਆਤਮਕ, ਦਾਰਸ਼ਨਕ, ਰਹਸਵਾਦੀ ਮਸਲਿਆਂ ਤੇ ਚਰਚਾ ਹੁੰਦੀ ਰਹਿੰਦੀ ਸੀ। ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਸਾਹਿਬ ਦੇ ਸਿਧਾਂਤਾਂ, ਵਿਚਾਰਾਂ ਅਨੁਸਾਰ, ਆਪਣੇ ਵਿਚਾਰ ਉਹਨਾਂ ਪਰਮਾਰਥੀਆਂ ਨੂੰ ਦਸਦੇ ਰਹਿੰਦੇ ਸਨ। (ਗੁਰੂ) ਅਮਰਦਾਸ ਜੀ ਆਪ ਦੀ ਬਾਣੀ ਦਾ ਅਭਿਆਸ ਕਰਦੇ ਸਨ। ਆਪ ਪੂਰੀ ਤਰ੍ਹਾਂ ਪ੍ਰਭੂ ਭਗਤੀ ਵਿਚ ਲੱਗੇ ਹੋਏ ਸਨ। ਇਸ ਤਰ੍ਹਾਂ ਵੀ ਆਪ ਦੀ ਕਾਵਿ-ਪ੍ਰਤਿਭਾ ਉਘੜ ਰਹੀ ਸੀ।

ਜਿਥੇ ਆਪ ਭਗਤੀ ਕਰ ਰਹੇ ਸਨ ਉਥੇ ਨਾਲ ਹੀ ਤਨ ਨਾਲ ਗੁਰ ਸੇਵਾ ਵੀ ਕਰ ਰਹੇ ਸਨ। ਜਿਸ ਪਰਕਾਰ ਦੀ ਘਾਲਣਾ ਆਪ ਨੇ ਘਾਲੀ, ਉਸ ਦੀ ਸਹਿਜੇ ਹੋਰ ਮਿਸਾਲ ਲੱਭਣੀ ਕਠਿਨ ਹੈ। ਆਪ ਪੂਰੇ ਬਾਰਾਂ ਸਾਲ (1540 ਤੋਂ 1552 ਤੀਕ) ਰੋਜ਼ ਦਰਿਆ ਬਿਆਸ ਤੋਂ ਖਡੂਰ, ਗੁਰੂ ਅੰਗਦ ਸਾਹਿਬ ਦੇ ਇਸ਼ਨਾਨ ਲਈ, ਪਾਣੀ ਦੀ ਗਾਗਰ ਲਿਆਉਂਦੇ ਰਹੇ। ਗੁਰੂ ਦੇ ਲੰਗਰ ਵਿਚ ਸੇਵਾ ਕਰਦੇ ਰਹੇ। ਸੇਵਾ ਨੇ ਆਪ ਦੀ ਪ੍ਰਤਿਭਾ ਨੂੰ ਹੋਰ ਉਘਾੜਿਆ।

1552 ਵਿਚ ਜੋਤੀ ਜੋਤ ਸਮਾਣ ਵੇਲੇ ਗੁਰੂ ਅੰਗਦ ਸਾਹਿਬ ਨੇ, ਯੋਗ ਸਮਝ ਕੇ, ਗੁਰੂ ਨਾਨਕ ਦੇਵ ਜੀ ਦੀ ਗੱਦੀ ਆਪ ਨੂੰ ਦੇ ਦਿੱਤੀ। ਆਪ 1574 ਸੰਨ ਵਿਚ 95 ਸਾਲ ਦੀ ਉਮਰ ਵਿਚ ਜੋਤੀ ਜੋਤ ਸਮਾਏ। 22 ਸਾਲ ਦੇ ਗੁਰਿਆਈ ਦੇ ਸਮੇਂ ਵਿਚ ਆਪ ਨੇ ਕਈ ਸਮਾਜਕ ਸੁਧਾਰ ਕਰਨ ਦਾ ਉਪਰਾਲਾ ਕੀਤਾ : ਜਿਵੇਂ ਸਤੀ ਦੀ ਰਸਮ ਨੂੰ ਬੰਦ ਕਰਨਾ, ਵਿਧਵਾ ਵਿਵਾਹ ਪਰਚਲਤ ਕਰਨਾ, ਪਰਦੇ ਦੀ ਰਸਮ ਨੂੰ ਹਟਾਣਾ ਤੇ ਛੂਤ ਛਾਤ ਨੂੰ ਖਤਮ ਕਰਨਾ। ਆਪ ਨੇ ਪਹਿਲਾਂ ਸਿੱਖ ਤੀਰਥ ਗੋਇੰਦਵਾਲ ਸਾਹਿਬ ਸਥਾਪਤ ਕੀਤਾ। ਗੋਇੰਦਵਾਲ ਸਾਹਿਬ ਵਿਖੇ ਵਿਸਾਖੀ ਤੇ ਦੀਵਾਲੀ ਦੇ ਮੇਲੇ ਲਗਵਾਣੇ ਅਰੰਭ ਕੀਤੇ। ਬ੍ਰਿਧ ਉਮਰ ਵਿਚ ਹਰਦੁਆਰ ਤੀਕ ਮੁੜ ਲੋਕ ਉਧਾਰ ਲਈ ਯਾਤਰਾ ਕੀਤੀ ਤਾਂ ਜੋ ਭਟਕਦੇ ਲੋਕਾਂ ਨੂੰ ਗੁਰੂ ਘਰ ਦਾ ਸੰਦੇਸ਼ ਪੁਚਾ ਸਕਣ। ਆਪ 72 ਤੋਂ 95 ਸਾਲ ਦੀ ਉਮਾਰ ਵਿਚ ਬੜਾ ਉਸਾਰੂ ਪਰਚਾਰ ਤੇ ਪਰਚਾਰ ਮੰਜੀਆਂ ਸਥਾਪਨ ਦਾ ਕੰਮ ਕਰਦੇ ਰਹੇ।

ਇਹਨਾਂ ਹੀ 22 ਸਾਲਾਂ ਵਿਚ ਆਪ ਨੇ ਸਾਰੀ ਬਾਣੀ ਰਚੀ ਹੈ। ਇਹ ਗੱਲ ਸੰਸਾਰ ਸਾਹਿਤਾਂ ਦੇ ਇਤਿਹਾਸ ਵਿਚ ਬੜਾ ਅਨੋਖਾ ਕ੍ਰਿਸ਼ਮਾ ਹੈ ਕਿ ਕਿਸੇ ਮਹਾਨ ਕਵੀ ਨੇ 72 ਸਾਲ ਦੀ ਉਮਰ ਮਗਰੋਂ ਕਾਵਿ ਰਚਨਾ ਸ਼ੁਰੂ ਕੀਤੀ ਹੈ ਤੇ ਲਗਭਗ 90 ਸਾਲ ਦੀ ਉਮਰ ਵਿਚ ਆਪਣਾ ਸ਼ਾਹਕਾਰ ਸੰਸਾਰ ਨੂੰ ਦਿੱਤਾ ਹੋਵੇ ਜਿਵੇਂ ਗੁਰੂ ਅਮਰਦਾਸ ਜੀ ਨੇ 'ਅਨੰਦ' ਦੀ ਬਾਣੀ ਦਿੱਤੀ। ਆਪ ਦੀ 72 ਸਾਲ ਦੀ ਉਮਰ ਤੋਂ ਪਹਿਲਾਂ ਦੀ ਕੀਤੀ ਹੋਈ ਰਚਨਾ ਨਹੀਂ ਮਿਲਦੀ। ਆਪ ਦੀ ਰਚਨਾ ਆਕਾਰ ਤੇ ਗੁਣਾਂ ਦੇ ਪੱਖਾਂ ਤੋਂ ਮਹਾਨ ਹੈ।

ਗੁਰੂ ਅਮਰਦਾਸ ਜੀ ਦੀ ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ

ਸਾਹਿਬ ਨੇ 1604 ਸੰਨ ਵਿਚ ਸੰਪਾਦਿਤ ਕੀਤੀ। ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਆਪ ਦੀ ਕੋਈ ਬਾਣੀ ਪਰਾਪਤ ਨਹੀਂ ਹੈ। ਆਪ ਦੇ ਨਾਂ ਨਾਲ ਕੋਈ ਹੋਰ ਸੰਬੰਧਿਤ ਬਾਣੀ ਨਹੀਂ ਜਿਵੇਂ ਗੁਰੂ ਨਾਨਕ ਸਾਹਿਬ ਦੇ ਨਾਂ ਨਾਲ ਸੰਬੰਧਿਤ ਕਈ ਬਾਣੀਆਂ ਹਨ। ਆਪ ਨੇ 17 ਰਾਗਾਂ ਵਿਚ ਰਚਨਾ ਕੀਤੀ ਜਿਸ ਦਾ ਬਿਉਰਾ ਇਸ ਪਰਕਾਰ ਹੈ :

| ਰਾਗ | ਪਦੇ | ਅਸਟਪਦੀਆਂ | ਹੋਰ ਬਾਣੀਆਂ | ਛੰਤ | ਸਲੋਕ | ਪਉੜੀਆਂ |
|---|---|---|---|---|---|---|
| ਸਿਰੀ | 31 | 8 | – | – | 33 | – |
| ਮਾਝ | – | 32 | – | – | 3 | – |
| ਗਉੜੀ | 18 | 9 | – | 5 | 7 | – |
| ਆਸਾ | 13 | 15 | ਪਟੀ18 | ਪਉੜੀਆਂ 2 | - | – |
| ਗੂਜਰੀ | 7 | 1 | – | – | 42 | 22 |
| ਬਿਹਾਗੜਾ | – | – | – | – | 33 | – |
| ਵਡਹੰਸ | 9 | 2 | ਅਲਾਹਣੀਆਂ-4 | 6 | 40 | – |
| ਸੋਰਠਿ | 12 | 3 | – | – | 48 | – |
| ਧਨਾਸਰੀ | 9 | – | – | – | – | – |
| ਸੂਹੀ | – | 4 | – | 7 | 16 | 20 |
| ਬਿਲਾਵਲ | 6 | 1 | 10 ਵਾਰਸਤ ਪਉੜੀਆਂ | – | 24 | – |
| ਰਾਮਕਲੀ | 1 | 5 | 40 ਅਨੰਦ ਪਉੜੀਆਂ | – | 23 | 21 |
| ਮਾਰੂ | 5 | 1 | ਸੋਲਹੇ 24 | – | 24 | 22 |
| ਭੈਰਉ | 21 | 2 | – | – | – | – |
| ਬਸੰਤ | 20 | – | – | – | – | – |
| ਸਾਰੰਗ | – | 3 | – | – | 23 | – |
| ਮਲਾਰ | 13 | 3 | – | – | 26 | – |
| ਪ੍ਰਭਾਤੀ | 7 | 2 | – | – | – | – |
| ਸਲੋਕ ਵਾਰਾਂ ਤੇ ਵਧੀਕ | – | – | – | – | 67 | – |

ਬਿਹਾਗੜੇ ਦੀ ਵਾਰ ਵਿਚ ਆਪ ਦੇ ਕੇਵਲ ਸਲੋਕ ਹੀ ਹਨ। ਇਸ ਲਈ ਰਾਗ ਬਿਹਾਗੜਾ ਆਪ ਦੀ ਰਚਨਾ ਦਾ ਰਾਗ ਨਹੀਂ ਗਿਣਿਆ ਗਿਆ। ਗੁਰੂ ਨਾਨਕ ਸਾਹਿਬ ਨੇ 19 ਰਾਗ ਰਚਨਾ ਲਈ ਵਰਤੇ। ਗੁਰੂ ਅਮਰ ਦਾਸ ਜੀ ਨੇ ਸਿਵਾਏ ਤਿਲੰਗ ਤੇ ਤੁਖਾਰੀ ਰਾਗ ਦੇ ਸਾਰੇ ਰਾਗ ਗੁਰੂ ਨਾਨਕ ਸਾਹਿਬ ਵਾਲੇ ਹੀ ਵਰਤੇ ਹਨ।

ਇਹ ਬਾਣੀ ਹੀ ਗੁਰੂ ਅਮਰਦਾਸ ਜੀ ਦੀ ਜੋਤਿ ਤੇ ਜੁਗਤਿ ਹੈ।

ਅਧਿਆਇ ਦੂਜਾ

# ਅਨੰਦੁ : ਮੂਲ ਤੇ ਟੀਕਾ

ਵਿਆਖਿਆਤਮਿਕ ਟੀਕੇ ਤੋਂ ਪਹਿਲਾਂ 'ਅਨੰਦੁ' ਬਾਣੀ ਦੀ ਵਿਚਾਰਧਾਰਾ ਦਾ

**ਸੰਖੇਪ ਸਰਵੇਖਣ**

## 'ਅਨੰਦ' ਦੀ ਵਿਚਾਰਧਾਰਾ ਪਉੜੀ ਵਾਰ

(1)

ਅਨੰਦ ਅਵਸਥਾ ਦੀ ਪ੍ਰਾਪਤੀ ਦਾ ਆਧਾਰ ਸਤਿਗੁਰੂ ਦੀ ਪਛਾਣ ਸਹਜ ਦਾ ਜੀਵਨ, ਰਾਗਾਤਮਕਤਾ ਤੇ ਸ਼ਬਦ ਹਨ। ਸਤਿਗੁਰੂ ਦੀ ਪ੍ਰਾਪਤੀ ਨਾਲ ਪੂਰਨ ਗਿਆਨ ਮਿਲਦਾ ਹੈ। ਸਹਜ ਜੀਵਨ ਦਾ ਸੰਤੁਲਨ ਹੈ ਜਦੋਂ ਦਵੈਤ ਦਾ ਉਲਾਰ ਸਮਾਪਤ ਹੁੰਦਾ ਹੈ। ਰਾਗਾਤਮਕਤਾ ਹੈ ਆਪਣੇ ਆਪ ਨਾਲ ਤੇ ਆਪਣੇ ਸਾਥੀਆਂ ਨਾਲ ਇਕਸੁਰ ਹੋ ਕੇ ਤਾਲ ਵਿਚ ਚਲ ਸਕਣਾ। ਸ਼ਬਦ ਪਰਮ ਸੱਤਾ ਦਾ ਜਾਤੀ ਅਨੁਭਵ ਹੈ ਜਾਂ ਅਧਿਆਤਮਿਕ ਤਜਰਬਾ।

(2)

ਅਨੰਦ ਦੀ ਪ੍ਰਾਪਤੀ ਹੈ ਪ੍ਰਭੂ ਦੇ ਸਦੀਵੀ ਸਾਥ ਦੇ ਵਿਸ਼ਵਾਸ ਵਿਚ, ਦੁੱਖਾਂ ਦੇ ਜੀਵਨ ਵਿਚੋਂ ਨਾਸ਼ ਵਿਚ ਤੇ ਜ਼ਿੰਦਗੀ ਦੇ ਮਨੋਰਥ ਦੀ ਸਿਧੀ ਵਿਚ। ਪ੍ਰਭੂ-ਸੱਤਾ ਸਰਬਵਿਆਪਕ ਹੈ, ਸਰਬ ਸਮਰੱਥ ਹੈ ਅਤੇ ਸਭ ਦੀ ਸਹਾਇਕ ਹੈ। ਪ੍ਰਭੂ-ਸੱਤਾ ਦਾ ਇਹ ਅਨੁਭਵ ਦੁੱਖ ਕਲੇਸ਼ ਦਾ ਨਾਸ਼ ਕਰਦਾ ਹੈ। ਜੀਵਨ ਦਾ ਮਨੋਰਥ ਇਸ ਵਿਸ਼ਵਾਸ ਨੂੰ ਜੀਵਨ ਵਿਚ ਸਿੱਧ ਕਰਨਾ ਹੈ।

(3)

ਅਨੰਦ ਦੀ ਪ੍ਰਾਪਤੀ ਪ੍ਰਭੂ-ਸੱਤਾ ਦੇ ਨਿਜ਼ਾਮ ਦੇ ਵਿਸ਼ਵਾਸ ਵਿਚ ਹੈ, ਉਹ ਸੱਤਾ ਦੀ ਸਪੰਨਤਾ ਦੇ ਵਿਸ਼ਵਾਸ ਵਿਚ ਹੈ, ਉਸ ਦੀ ਕ੍ਰਿਪਾ ਦੇ ਵਿਸ਼ਵਾਸ ਵਿਚ ਹੈ। ਪ੍ਰਭੂ ਸਾਹਿਬ ਹੈ ਜਿਸ ਨੇ ਬ੍ਰਹਮੰਡੀ ਨਿਜ਼ਾਮ ਨੂੰ ਧਾਰਨ ਕੀਤਾ ਹੋਇਆ ਹੈ। ਬ੍ਰਹਮੰਡ ਵਿਚ ਹਰ ਪਦਾਰਥ ਦੀ ਬਹੁਲਤਾ ਹੈ। ਪ੍ਰਭੂ ਕ੍ਰਿਪਾਲੂ ਹੈ ਤੇ ਹਰ ਕਿਸੇ ਨੂੰ ਬਹੁਲਤਾ ਦਿੰਦਾ ਹੈ। ਪ੍ਰਭੂ ਨਾਲ ਸੰਬੰਧ ਸਿਫਤਿ-ਸਾਲਾਹ ਦੁਆਰਾ ਸਥਾਪਿਤ ਹੁੰਦਾ ਹੈ। ਇਹ ਸਬੰਧ ਸਥਾਪਿਤ ਹੋ ਜਾਵੇ ਤਦ ਪਰਮ ਪਦ ਦੀ ਅਵੱਸਥਾ ਮਿਲਦੀ ਹੈ।

(4)

ਅਨੰਦ ਦੀ ਪ੍ਰਾਪਤੀ ਆਧਾਰ ਸਹਿਤ ਹੋਣ ਦੇ ਵਿਸ਼ਵਾਸ ਵਿਚ ਹੈ, ਭੁੱਖ ਦੇ ਨਾਸ਼ ਵਿਚ

ਹੈ, ਸ਼ਾਂਤੀ ਦੇ ਪ੍ਰਕਾਸ਼ ਵਿਚ ਹੈ, ਇੱਛਾ ਦੀ ਤ੍ਰਿਪਤੀ ਵਿਚ ਹੈ। ਨਾਮ ਦਾ ਸਿਮਰਨ ਜੀਵਨ-ਸੱਤਾ ਦਾ ਆਧਾਰ ਹੈ। ਗੁਰੂ ਦਾ ਗਿਆਨ ਨਾਮ ਦਿੰਦਾ ਹੈ। ਉਹ ਗਿਆਨ ਭੁੱਖ ਨਾਸ਼ ਕਰਦਾ ਹੈ, ਸ਼ਾਂਤੀ ਪ੍ਰਦਾਨ ਕਰਦਾ ਹੈ, ਇੱਛਾਵਾਂ ਪੁਜਾਂਦਾ ਹੈ।

(5)

ਅਨੰਦ ਦਾ ਆਧਾਰ ਜੀਵਨ ਵਿਚ ਹੀ ਪਰਮਪਦ ਦੀ ਪ੍ਰਾਪਤੀ ਹੈ। ਇਸ ਪਦ ਦੀ ਪ੍ਰਾਪਤੀ ਪੰਜ ਦੂਤਾਂ ਦੇ ਵਸੀਕਾਰ ਨਾਲ ਹੁੰਦੀ ਹੈ। ਪੰਜ ਦੂਤਾਂ ਤੇ ਵਸੀਕਾਰ ਮੌਤ ਤੇ ਜਿੱਤ ਹੈ। ਨਾਮ ਦੇ ਸਿਮਰਨ ਨਾਲ ਇਹ ਪਰਮਪਦ ਮਿਲਦਾ ਹੈ ਅਤੇ ਪੰਚਾਂ ਤੇ ਵਸੀਕਾਰ ਪ੍ਰਾਪਤ ਹੁੰਦਾ ਹੈ। ਇਹ ਸੁੱਖ ਹੈ।

(6)

ਅਨੰਦ ਤਦ ਹੈ ਜਦ ਦੇਹੀ ਸਫਲ ਹੋਵੇ। ਦੇਹੀ ਸਫਲ ਹੁੰਦੀ ਹੈ ਜੇ ਇਹ ਲਿਵ ਦਾ ਜੀਵਨ ਜੀਵੇ ਅਤੇ ਸਰਬ ਸਮਰੱਥ ਦਾ ਅਨੁਭਵ ਕਰੇ। ਲਿਵ ਦਾ ਜੀਵਨ ਸਿਆਣਪ, ਚਤਰਾਈਆਂ ਨਾਲ ਨਹੀਂ ਮਿਲਦਾ, ਪ੍ਰਭੂ ਕ੍ਰਿਪਾ ਨਾਲ ਮਿਲਦਾ ਹੈ।

(7)

ਅਨੰਦ ਦੀ ਲੋਚਾ ਸਰਬ ਵਿਆਪੀ ਹੈ। ਪਰ ਸੱਚੇ ਅਨੰਦ ਦੀ ਸੂਝ ਕ੍ਰਿਪਾ ਤੋਂ ਮਿਲੇ ਗਿਆਨ ਦੁਆਰਾ ਹੁੰਦੀ ਹੈ। ਗੁਰੂ ਦੇ ਦਿੱਤੇ ਗਿਆਨ ਕਾਰਨ ਮੋਹ ਤੁੱਟਦਾ ਹੈ, ਪਾਪ ਨਾਸ਼ ਹੁੰਦਾ ਹੈ ਤੇ ਜੀਵਨ ਦੀ ਜੁਗਤ ਸਵਰਦੀ ਹੈ। ਮੋਹ ਕੁਟੰਬ ਦਾ ਹੈ, ਪਾਪ ਪਦਾਰਥ ਦੀ ਖਿੱਚ ਕਰਕੇ ਹੈ, ਜੀਵਨ ਦੀ ਸੱਚੀ ਜੁਗਤੀ ਸਰਬ ਵਿਆਪੀ ਦੇ ਸਿਮਰਨ ਤੋਂ ਮਿਲਦੀ ਹੈ।

(8)

ਅਨੰਦ ਦੀ ਪ੍ਰਾਪਤੀ ਗੁਰੂ ਕ੍ਰਿਪਾ ਨਾਲ ਮਿਲੇ ਨਾਮ ਸਿਮਰਨ ਵਿਚੋਂ ਹੈ। ਨਾਮ ਦਾ ਸਿਮਰਨ ਭਰਮ ਕੱਟਦਾ ਹੈ, ਮਨ ਨੂੰ ਨਿਰਮਲ ਕਰਦਾ ਹੈ ਅਤੇ ਜੀਵ ਨੂੰ ਭਾਣੇ ਵਿਚ ਟਿਕਾਉਂਦਾ ਹੈ।

(9)

ਅਨੰਦ ਦੀ ਪ੍ਰਾਪਤੀ ਗੁਰੂ ਕ੍ਰਿਪਾ ਦੁਆਰਾ ਮਿਲੀ ਅਕਥ ਪ੍ਰਭੂ ਦੀ ਸੂਝ, ਸਿਮਰਨ ਤੇ ਸਿਫਤਿ ਸਾਲਾਹ ਵਿਚੋਂ ਹੈ। ਗੁਰੂ ਦੀ ਮਿਹਰ ਬਾਣੀ ਹੈ। ਬਾਣੀ ਦੀ ਵਿਚਾਰ ਵਿਚੋਂ ਸੂਝ ਹੈ। ਇਹ ਸੂਝ ਤਦ ਹੁੰਦੀ ਹੈ ਜੇ ਆਪਣੀ ਚਤਰਾਈ ਛੱਡ ਕੇ ਤਨ ਮਨ ਧਨ ਗੁਰੂ ਨੂੰ ਸੌਂਪਿਆ ਜਾਵੇ ਤੇ ਉਸ ਦੇ ਹੁਕਮ ਵਿਚ ਤੁਰਿਆ ਜਾਵੇ।

(10)

ਅਨੰਦ ਦੀ ਪ੍ਰਾਪਤੀ ਇਸ ਭੇਦ ਦੇ ਸਮਝਣ ਵਿਚ ਹੈ ਕਿ ਭਰਮ ਵਿਚ ਭਟਕਾਉਣ ਵਾਲੀ ਮਾਇਆ ਦਾ ਕਰਤਾ ਵੀ ਪ੍ਰਭੂ ਆਪ ਹੀ ਹੈ। ਮਾਇਆ ਦਾ ਮੋਹ ਵੀ ਉਹ ਆਪ ਹੀ ਲਗਾਉਂਦਾ ਹੈ। ਮਾਇਆ ਦੇ ਮੋਹ ਤੋਂ ਛੁਟਕਾਰਾ ਵੀ ਉਹ ਆਪ ਹੀ ਕ੍ਰਿਪਾ ਕਰਕੇ ਦਿਵਾਉਂਦਾ ਹੈ। ਸਿਆਣਪ ਨਾਲ ਮਾਇਆ ਮੋਹ ਤੇ ਭਰਮ ਤੋਂ ਛੁਟਕਾਰਾ ਨਹੀਂ ਹੈ। ਆਪਣਾ ਆਪ ਪ੍ਰਭੂ ਦੇ ਸਮਰਪਣ ਕਰਨ ਨਾਲ ਛੁਟਕਾਰਾ ਹੈ। ਛੁਟਕਾਰਾ ਹੋਵੇ ਤੇ ਅਨੰਦ ਹੈ।

(11)

ਅਨੰਦ ਦੀ ਪ੍ਰਾਪਤੀ ਸੱਚ ਦੀ ਪ੍ਰਾਪਤੀ ਵਿਚ ਹੈ। ਸੱਚ ਕੀ ਹੈ ਇਸ ਦੀ ਸੋਝੀ ਗੁਰੂ

ਦਿੰਦਾ ਹੈ। ਗੁਰੂ ਕੁਟੰਬ ਦਾ ਮੋਹ ਹਟਾ ਕੇ ਸੱਚੇ ਪ੍ਰਭੂ ਦੇ ਸਿਮਰਨ ਵਿਚ ਲਗਾਉਂਦਾ ਹੈ। ਨਾਮ ਦਾ ਧਨ ਪਰਲੋਕ ਵਿਚ ਹੀ ਸਹਾਈ ਹੁੰਦਾ ਹੈ, ਸੰਗ ਸਾਕ ਉਥੇ ਸਹਾਈ ਨਹੀਂ ਹੁੰਦੇ। ਸਿਮਰਨ ਬਿਨਾਂ ਉਥੇ ਪਛਤਾਪ ਹੁੰਦਾ ਹੈ।

(12)

ਅਨੰਦ ਦੀ ਪ੍ਰਾਪਤੀ ਜੀਵਨ ਖੇਲ ਖੇਲਣ ਵਿਚ ਹੈ, ਅਗਮ ਅਗੋਚਰ ਪ੍ਰਭੂ ਦਾ ਅੰਤ ਪਾਉਣ ਲਈ ਵਰਤੀ ਹਉਮੈ ਤੇ ਚੰਚਲਤਾ ਵਿਚ ਨਹੀਂ ਹੈ। ਜੀਵਨ ਖੇਲ ਸਿਮਰਨ ਨਾਲ ਖੇਲੀ ਜਾਂਦੀ ਹੈ, ਗਿਣਤੀਆਂ ਮਿਣਤੀਆਂ ਤੇ ਉਕਤੀਆਂ ਜੁਗਤੀਆਂ ਨਾਲ ਨਹੀਂ, ਹੁਕਮ ਤੇ ਭਾਣੇ ਦਾ ਜੀਵਨ ਅਨੰਦ ਪ੍ਰਾਪਤੀ ਦਾ ਰਸਤਾ ਹੈ।

(13)

ਅਨੰਦ ਦੀ ਪ੍ਰਾਪਤੀ ਸੱਚੇ ਨਾਮ ਦੇ ਸਿਮਰਨ ਨਾਲ ਸੱਚੇ ਪ੍ਰਭੂ ਦੇ ਮਨ ਵਿਚ ਵੱਸਣ ਕਰਕੇ ਹੈ। ਨਾਮ ਦਾ ਅੰਮ੍ਰਿਤ ਗੁਰੂ ਦੀ ਕ੍ਰਿਪਾ ਨਾਲ ਉਸ ਦੇ ਹੁਕਮ ਵਿਚ ਤੁਰਨ ਨਾਲ ਮਿਲਦਾ ਹੈ। ਇਹ ਅੰਮ੍ਰਿਤ ਲਬ, ਲੋਭ, ਹੰਕਾਰ ਦੀ ਜ਼ਹਿਰ ਨੂੰ ਕੱਟਦਾ ਹੈ। ਦੇਵਤੇ, ਮਨੁੱਖ ਤੇ ਮੁਨੀ ਨਾਮ ਅੰਮ੍ਰਿਤ ਦੀ ਤਲਾਸ਼ ਵਿਚ ਹਨ।

(14)

ਅਨੰਦ ਦੀ ਪ੍ਰਾਪਤੀ ਨਾਮ ਸਿਮਰਨ ਵਿਚ ਲੱਗ ਕੇ ਆਪਣੇ ਆਪ ਦੇ ਤਿਆਗ ਵਿਚ ਹੈ। ਆਪਣੇ ਆਪ ਦੇ ਤਿਆਗ ਤੋਂ ਭਾਵ ਲਬ, ਲੋਭ, ਹੰਕਾਰ, ਤ੍ਰਿਸ਼ਨਾ ਨੂੰ ਜਿੱਤਣਾ ਹੈ ਜੋ ਕਿ ਬੜਾ ਕਠਿਨ ਹੈ। ਇਹ ਜਿੱਤੇ ਜਾਣ, ਤਦ ਜੀਵ ਪ੍ਰਭੂ ਨਾਲ ਇਕਮਿਕ ਹੋ ਜਾਂਦਾ ਹੈ।

(15)

ਅਨੰਦ ਦੀ ਪ੍ਰਾਪਤੀ ਤਦ ਹੈ ਜਦੋਂ ਪ੍ਰਭੂ ਆਪ ਗੁਰੂ ਦੁਆਰਾ ਜੀਵ ਨੂੰ ਆਪਣੇ ਭਾਣੇ ਵਿਚ ਤੋਰਦਾ ਹੈ, ਸਿਮਰਨ ਦੇ ਰਾਹ ਤੇ ਪਾ ਦਿੰਦਾ ਹੈ, ਸੱਚ ਵਿਚ ਸਥਿਰ ਕਰਦਾ ਹੈ। ਨਾਮ ਦਾ ਮਾਰਗ ਪ੍ਰਭੂ ਦੀ ਕ੍ਰਿਪਾ ਨਾਲ ਗੁਰੂ ਦੀ ਬਾਣੀ ਵਿਚੋਂ ਪ੍ਰਾਪਤ ਹੁੰਦਾ ਹੈ।

(16)

ਅਨੰਦ ਦੀ ਪ੍ਰਾਪਤੀ ਸਤਿਗੁਰੂ ਦੁਆਰਾ ਹੈ। ਸਤਿਗੁਰੂ ਸ਼ਬਦ ਦਿੰਦਾ ਹੈ। ਸ਼ਬਦ ਪ੍ਰਭੂ ਦੀ ਸਿਫਤਿ ਸਾਲਾਹ ਹੈ। ਸ਼ਬਦ ਚਤਰਾਈਆਂ ਨਾਲ ਨਹੀਂ ਮਿਲਦਾ, ਧੁਰ ਤੋਂ ਹੋਈ ਬਖ਼ਸ਼ਿਸ਼ ਨਾਲ ਮਿਲਦਾ ਹੈ।

(17)

ਅਨੰਦ ਦੀ ਪ੍ਰਾਪਤੀ ਪਵਿੱਤਰਤਾ ਵਿਚ ਹੈ। ਪਵਿੱਤਰ ਉਹ ਹੁੰਦਾ ਹੈ ਜੋ ਨਾਮ ਦੇ ਸਿਮਰਨ ਵਿਚ ਲਗਦਾ ਹੈ। ਨਾਮ ਦਾ ਸਿਮਰਨ ਗੁਰੂ ਤੋਂ ਮਿਲਦਾ ਹੈ। ਜਦੋਂ ਜੀਵਨ ਪਵਿੱਤਰ ਹੋ ਜਾਂਦਾ ਹੈ ਉਹ ਹੋਰਾਂ ਨੂੰ ਆਪਣੀ ਛੋਹ ਨਾਲ ਪਵਿੱਤਰ ਕਰਦਾ ਹੈ।

(18)

ਅਨੰਦ ਦੀ ਪ੍ਰਾਪਤੀ ਉਦੋਂ ਹੈ ਜਦੋਂ ਸਹਜ ਪ੍ਰਾਪਤ ਹੋ ਜਾਵੇ। ਸਹਜ ਕਰਮ-ਕਾਂਡ ਨਾਲ

ਨਹੀਂ ਮਿਲਦਾ। ਸਹਜ ਪੂਰਨ ਗਿਆਨ ਦੀ ਅਵਸਥਾ ਹੈ। ਸਹਜ ਦੀ ਅਵਸਥਾ ਮਿਲ ਜਾਵੇ ਤਦ ਸਹਸਾ ਨਹੀਂ ਰਹਿੰਦਾ। ਸਹਸਾ ਮਨ ਨੂੰ ਮੈਲਾ ਰਖਦਾ ਹੈ। ਨਾਮ ਦਾ ਸਿਮਰਨ ਮਨ ਨੂੰ ਧੋਂਦਾ ਹੈ ਅਤੇ ਭਰਮ ਨੂੰ ਕੱਟਦਾ ਹੈ। ਨਾਮ ਦਾ ਸਿਮਰਨ ਗੁਰੂ ਦੇ ਸ਼ਬਦ ਵਿਚੋਂ ਮਿਲਦਾ ਹੈ।

(19)

ਅਨੰਦ ਦੀ ਪ੍ਰਾਪਤੀ ਕੂੜ ਦੇ ਤਿਆਗਣ ਅਤੇ ਸੱਚ ਦੇ ਗ੍ਰਹਿਣ ਕਰਨ ਵਿਚ ਹੈ। ਕੂੜ ਹੈ ਅੰਦਰੋਂ ਹੋਰ ਤੇ ਬਾਹਰੋਂ ਹੋਰ ਹੋਣਾ। ਤ੍ਰਿਸ਼ਨਾ ਦੇ ਕਾਰਨ ਜੀਵ ਕੂੜ ਵਿਚ ਪਰਵਿਰਤ ਹੁੰਦੇ ਹਨ, ਨਾਮ ਦੇ ਸਿਮਰਨ ਨਾਲ ਕੂੜ ਮਿਟਦਾ ਹੈ ਤੇ ਸੱਚ ਮਿਲਦਾ ਹੈ।

(20)

ਅਨੰਦ ਦੀ ਪ੍ਰਾਪਤੀ ਅੰਦਰੋਂ ਤੇ ਬਾਹਰੋਂ ਨਿਰਮਲ ਹੋਣ ਵਿਚ ਹੈ। ਸਤਿਗੁਰੂ ਦੇ ਹੁਕਮ ਵਿਚ ਤੁਰਨ ਨਾਲ ਮਨ ਨਿਰਮਲ ਹੁੰਦਾ ਹੈ। ਸਤਿਗੁਰੂ ਦੇ ਹੁਕਮ ਅਨੁਸਾਰ ਨਾਮ ਦੇ ਸਿਮਰਨ ਵਿਚ ਰਹਿਣ ਨਾਲ ਕੂੜ ਵਿਚੋਂ ਨਿਕਲਣ ਹੁੰਦਾ ਹੈ।

(21)

ਅਨੰਦ ਦੀ ਪ੍ਰਾਪਤੀ ਸਤਿਗੁਰੂ ਦੇ ਸਨਮੁਖ ਹੋਣ ਵਿਚ ਹੈ। ਸਨਮੁਖਤਾ ਲਈ ਤਨ ਮਨ ਗੁਰੂ ਦੇ ਅਰਪਣ ਕਰਨਾ ਹੁੰਦਾ ਹੈ ਤੇ ਆਪਣਾ-ਆਪ ਤਿਆਗਣਾ ਹੁੰਦਾ ਹੈ। ਸਨਮੁਖ ਹੋਣ ਲਈ ਆਪਣੇ ਗੁਰੂ ਦਾ ਹੀ ਤਕਵਾ ਰਖਣਾ ਹੈ, ਕਿਸੇ ਹੋਰ ਦਾ ਆਸਰਾ ਨਹੀਂ ਮੰਨਣਾ। ਇਸ ਤਰ੍ਹਾਂ ਦੀ ਸਨਮੁਖਤਾ ਸੰਤ ਪਦਵੀ ਤੇ ਪੁਚਾ ਦਿੰਦੀ ਹੈ।

(22)

ਅਨੰਦੁ ਦੀ ਪ੍ਰਾਪਤੀ ਮੁਕਤੀ ਦੀ ਪ੍ਰਾਪਤੀ ਵਿਚ ਹੈ। ਮੁਕਤੀ ਦੀ ਪ੍ਰਾਪਤੀ ਦਾ ਮਾਰਗ ਗੁਰੂ ਦੇ ਸਨਮੁਖ ਹੋਣ ਦਾ ਹੈ। ਬੇਮੁੱਖ ਹੋਣ ਕਰਕੇ ਜੂਨਾਂ ਵਿਚ ਭਟਕਣਾ ਹੁੰਦਾ ਹੈ। ਇਹ ਬਿਬੇਕ ਅਤੇ ਵਿਚਾਰ ਦਾ ਨਿਰਣਾ ਹੈ।

(23)

ਅਨੰਦ ਸਤਿਗੁਰੂ ਦੇ ਸਨਮੁਖ ਹੋਣ ਵਿਚ ਹੈ। ਸਤਿਗੁਰੂ ਦੇ ਸਨਮੁਖ ਹੋਣ ਦਾ ਤਰੀਕਾ ਸਤਿਗੁਰੂ ਦੀ ਸੱਚੀ ਬਾਣੀ ਦਾ ਗਾਇਕ ਹੈ, ਵਿਚਾਰ ਹੈ, ਨਾਮ ਅੰਮ੍ਰਿਤ ਦਾ ਸਿਮਰਨ ਹੈ, ਨਾਮ ਰੰਗ ਵਿਚ ਰੰਗੇ ਰਹਿਣਾ ਹੈ। ਕੇਵਲ ਸੱਚੇ ਗੁਰੂ ਦੀ ਹੀ ਬਾਣੀ ਸੱਚੀ ਹੈ।

(24)

ਅਨੰਦ ਦੀ ਪ੍ਰਾਪਤੀ ਸੱਚੀ ਬਾਣੀ ਤੇ ਗਾਇਨ ਵਿਚੋਂ ਹੈ, ਨਾ ਕਿ ਕੱਚੀ ਬਾਣੀ ਦੇ ਗਾਇਨ ਵਿਚੋਂ। ਕੱਚੀ ਬਾਣੀ ਦੇ ਰਚਨਹਾਰ ਆਪ ਕੱਚੇ ਹੁੰਦੇ ਹਨ, ਉਸ ਬਾਣੀ ਦੇ ਗਾਇਨ ਤੇ ਸੁਣਨ ਵਾਲੇ ਵੀ ਕੱਚੇ ਹੀ ਹੁੰਦੇ ਹਨ। ਕੱਚੇ ਉਹ ਹਨ ਜੋ ਮਾਇਆ ਵਿਚ ਰਚੇ ਹਨ ਤੇ ਸੱਚ ਨੂੰ ਮਾਇਆ ਦੇ ਬਦਲੇ ਹਾਰ ਚੁਕੇ ਹਨ।

(25)

ਅਨੰਦ ਦੀ ਪ੍ਰਾਪਤੀ ਸੱਚੇ ਸ਼ਬਦ ਦੇ ਗਾਇਨ ਵਿਚੋਂ ਹੈ। ਸੱਚਾ ਸ਼ਬਦ ਗੁਰੂ ਦਾ ਸ਼ਬਦ

ਹੈ। ਇਹ ਸ਼ਬਦ ਰਤਨਾ ਹੀਰਿਆਂ ਤੋਂ ਕੀਮਤੀ ਹੈ। ਸੱਚਾ ਸ਼ਬਦ ਪ੍ਰਭੂ ਸੱਚੇ ਵਿਚ ਸਮਾਈ ਦਿੰਦਾ ਹੈ ਕਿਉਂਕਿ ਇਸ ਨਾਲ ਸੱਚੇ ਪ੍ਰਭੂ ਦਾ ਪਿਆਰ ਉਪਜਦਾ ਹੈ। ਸੱਚਾ ਸ਼ਬਦ ਪ੍ਰਭੂ ਦਾ ਆਪਣਾ ਹੀ ਰੂਪ ਹੈ। ਇਹ ਉਸ ਦਾ ਆਪਣਾ ਸ਼ਬਦ ਹੈ।

(26)

ਅਨੰਦ ਪ੍ਰਾਪਤੀ ਦਾ ਆਧਾਰ ਹੁਕਮੀ ਬੰਦਾ ਹੋਣ ਵਿਚ ਹੈ। ਜੀਵ ਵਿਚ ਸ਼ਿਵ ਤੇ ਸ਼ਕਤੀ ਦਾ ਮੇਲ ਹੈ। ਹੁਕਮ ਵਿਚ ਚਲਣ ਵਾਲੀ ਆਤਮਾ ਪਦਾਰਥ ਤੋਂ ਮੁਕਤਿ ਹੋ ਜਾਂਦੀ ਹੈ, ਉਸ ਦਾ ਸ਼ਕਤੀ ਦਾ ਬੰਧਨ ਤੁਟ ਜਾਂਦਾ ਹੈ। ਹੁਕਮ ਦੀ ਸੋਝੀ ਗੁਰੂ ਤੋਂ ਹੁੰਦੀ ਹੈ। ਗੁਰੂ ਸੱਚੇ ਪ੍ਰਭੂ ਦੀ ਲਿਵ ਦਿੰਦਾ ਹੈ।

(27)

ਅਨੰਦ ਪ੍ਰਾਪਤੀ ਦਾ ਆਧਾਰ ਸੱਚ ਜਾਂ ਤੱਤ ਦੀ ਸੂਝ ਹੈ ਅਤੇ ਹੁਸ਼ਿਆਰ ਹੋ ਕੇ ਉਸ ਸੂਝ ਅਨੁਸਾਰ ਜੀਉਣਾ ਹੈ। ਤੱਤ ਜਾਂ ਸੱਚ ਸਿਮ੍ਰਿਤੀਆਂ ਸ਼ਾਸਤ੍ਰਾਂ ਤੋਂ ਉਪਰ ਹੈ। ਸਿਮ੍ਰਿਤੀਆਂ ਸ਼ਾਸਤ੍ਰ ਪਾਪ ਪੁੰਨ ਦੀ ਵੀਚਾਰ ਕਰਦੇ ਹਨ, ਪਰ ਪਾਪ ਤੇ ਪੁੰਨ ਪਦਾਰਥਵਾਦੀ ਦੁਨੀਆਂ ਦੀਆਂ ਚੀਜ਼ਾਂ ਹਨ, ਇਹ ਸੱਚ ਤੋਂ ਬਹੁਤ ਥਲੇ ਹਨ। ਪਾਪ ਤੇ ਪੁੰਨ ਤਿੰਨ ਗੁਣਾਂ ਜਾਂ ਪਦਾਰਥਾਂ ਦੇ ਅਧੀਨ ਹਨ। ਤਿੰਨ ਗੁਣ ਜਾਂ ਪਦਾਰਥਾਂ ਦੇ ਪ੍ਰਭਾਵ ਵਿਚ ਸੱਚ ਦੀ ਸੋਝੀ ਨਹੀਂ ਰਹਿੰਦੀ। ਗੁਰੂ ਦੀ ਕ੍ਰਿਪਾ ਨਾਲ ਸੱਚ ਦੀ ਸੂਝ ਹੁੰਦੀ ਹੈ।

(28)

ਅਨੰਦ ਦੀ ਪ੍ਰਾਪਤੀ ਸੱਚੇ ਪ੍ਰਤਿਪਾਲਕ ਪ੍ਰਭੂ ਨਾਲ ਲਿਵ ਜੋੜਨ ਵਿਚ ਹੈ। ਇਹ ਕ੍ਰਿਤਯੋਗਤਾ ਹੈ। ਸੱਚ ਪ੍ਰਭੂ ਮਾਤਾ ਦੇ ਉਦਰ ਵਿਚ ਆਹਾਰ ਪਹੁੰਚਾਂਦਾ ਹੈ। ਇਹ ਲਿਵ ਸਤਿਗੁਰੂ ਦੀ ਕ੍ਰਿਪਾ ਨਾਲ ਲਗਦੀ ਹੈ। ਲਿਵ ਇਹ ਹੈ ਕਿ ਪ੍ਰਤਿਪਾਲਕ ਪ੍ਰਭੂ ਸਦਾ ਯਾਦ ਰਹੇ। ਜੇ ਉਹ ਯਾਦ ਹੋਵੇ ਤਦ ਕੋਈ ਤਾਕਤ ਜੀਵ ਨੂੰ ਦੁਖਾ ਨਹੀਂ ਸਕਦੀ।

(29)

ਅਨੰਦ ਦੀ ਪ੍ਰਾਪਤੀ ਸਚੀ ਲਿਵ ਵਿਚੋਂ ਹੈ। ਪ੍ਰਭੂ ਨਾਲੋਂ ਲਿਵ ਮਾਇਆ ਦੇ ਪ੍ਰਭਾਵ ਕਾਰਨ ਤੁਟਦੀ ਹੈ। ਮਾਇਆ ਦੇ ਪ੍ਰਭਾਵ ਨਾਲ ਤ੍ਰਿਸ਼ਨਾ ਉਪਜਦੀ ਹੈ। ਤ੍ਰਿਸ਼ਨਾ ਹੀ ਮਾਇਆ ਦਾ ਸਾਧਨ ਹੈ। ਤ੍ਰਿਸ਼ਨਾ ਕਾਰਨ ਪ੍ਰਭੂ ਦੀ ਲਿਵ ਤੁਟਦੀ ਹੈ ਅਤੇ ਪਦਾਰਥ ਦਾ ਮੋਹ ਉਪਜਦਾ ਹੈ। ਪਰ ਗੁਰੂ ਦੀ ਕ੍ਰਿਪਾ ਹੋਵੇ ਤਦ ਮਾਇਆ ਦਾਸੀ ਬਣ ਜਾਂਦੀ ਹੈ ਅਤੇ ਗੁਰਮੁਖਿ ਮਾਇਆ ਵਿਚ ਹੀ ਆਪਣੀ ਲਿਵ ਪ੍ਰਭੂ ਨਾਲ ਜੋੜੀ ਰਖਦੇ ਹਨ। ਇਸ ਤਰ੍ਹਾਂ ਮਾਇਆ ਨੂੰ ਵਰਤਦਿਆਂ ਹੀ ਉਹ ਪ੍ਰਭੂ ਨਾਲ ਮਿਲ ਜਾਂਦੇ ਹਨ।

(30)

ਅਨੰਦ ਦੀ ਪ੍ਰਾਪਤੀ ਹਰੀ ਦੇ ਮਿਲਾਪ ਵਿਚ ਹੈ। ਹਰੀ ਦੇ ਮਿਲਾਪ ਦਾ ਭਾਵ ਉਸ ਦਾ ਅੰਤ ਜਾਂ ਮੂਲ ਪਾ ਲੈਣਾ ਨਹੀਂ ਹੈ। ਹਰੀ ਦੇ ਮਿਲਾਪ ਦਾ ਭਾਵ ਹਰੀ ਦਾ ਹਿਰਦੇ ਵਿਚ ਵਸਣਾ ਹੈ। ਸਤਿਗੁਰੂ ਦੀ ਕ੍ਰਿਪਾ ਨਾਲ ਐਸਾ ਹੋ ਸਕਦਾ ਹੈ। ਗੁਰੂ ਦੀ ਕ੍ਰਿਪਾ ਤਦ ਹੁੰਦੀ ਹੈ

ਜਦੋਂ ਆਪਣਾ ਆਪ ਉਸ ਦੇ ਅਰਪਣ ਕਰ ਦਿੱਤਾ ਜਾਏ, ਭਾਵ ਉਸ ਦੇ ਹੁਕਮ ਵਿਚ ਚੱਲਿਆ ਜਾਏ।

(31)

ਅਨੰਦ ਦੀ ਪ੍ਰਾਪਤੀ ਤਦ ਹੈ ਜੋ ਹਰੀ ਦਾ ਵਣਜ ਵਿਹਾਰ ਕੀਤਾ ਜਾਏ। ਪ੍ਰਭੂ ਦਾ ਸਿਮਰਨ ਧਨ ਹੈ। ਸਿਮਰਨ ਹੀ ਰਾਸ ਹੈ। ਮਨ ਲਗਾ ਕੇ ਮਨ ਦੀ ਲਿਵ ਨਾਲ ਨਾਮ ਦਾ ਵਾਪਾਰ ਹੁੰਦਾ ਹੈ। ਜਪ ਜਾਂ ਸਿਮਰਨ ਵਾਪਾਰ ਹੈ। ਸਤਿਗੁਰੂ ਤੋਂ ਨਾਮ ਦੀ ਰਾਸ ਮਿਲਦੀ ਹੈ। ਪ੍ਰਭੂ ਦੇ ਭਾਣੇ ਅਨੁਸਾਰ ਗੁਰੂ ਇਹ ਰਾਸ ਦਿੰਦਾ ਹੈ।

(32)

ਅਨੰਦ ਦੀ ਪ੍ਰਾਪਤੀ ਉਦੋਂ ਹੁੰਦੀ ਹੈ ਜਦੋਂ ਰਸਨਾ ਪਦਾਰਥਕ ਰਸਾਂ ਦਾ ਤਿਆਗ ਕਰਕੇ ਹਰੀ ਨਾਮ ਦੇ ਰਸ ਵਿਚ ਲੀਨ ਹੁੰਦੀ ਹੈ। ਰਸਨਾ ਜਾਂ ਜੀਵ ਦੀ ਤ੍ਰਿਪਤੀ ਨਾਮ ਦੇ ਰਸ ਨਾਲ ਹੀ ਹੋ ਸਕਦੀ ਹੈ। ਨਾਮ ਬਿਨਾ ਅਤ੍ਰਿਪਤੀ ਰਹਿੰਦੀ ਹੈ ਤੇ ਅਤ੍ਰਿਪਤੀ ਵਿਚ ਅਨੰਦ ਨਹੀਂ ਹੋ ਸਕਦਾ। ਨਾਮ ਰਸ ਦੇ ਚੱਖਣ ਨਾਲ ਫਿਰ ਪਦਾਰਥਕ ਰਸਾਂ ਦੀ ਪਿਆਸ ਨਹੀਂ ਲਗਦੀ। ਨਾਮ ਦਾ ਰਸ ਸਤਿਗੁਰੂ ਤੋਂ ਮਿਲਦਾ ਹੈ। ਪ੍ਰਭੂ ਦੀ ਬਖਸ਼ਿਸ਼ ਨਾਲ ਸਤਿਗੁਰੂ ਮਿਲਦਾ ਹੈ।

(33)

ਅਨੰਦ ਦੀ ਪ੍ਰਾਪਤੀ ਉਦੋਂ ਹੁੰਦੀ ਹੈ ਜਦੋਂ ਆਪਣੇ ਸਰੀਰ ਦੇ ਅੰਦਰ ਵਰਤਦੀ ਜੋਤਿ ਦਾ ਗਿਆਨ ਹੋ ਜਾਂਦਾ ਹੈ। ਇਹ ਜੋਤਿ ਸਰਬਵਿਆਪੀ ਭੀ ਹੈ। ਜੋਤਿ ਹੀ ਮੂਲ ਹੈ। ਜੋਤਿ ਦੇ ਕਾਰਨ ਹੀ ਸਾਰਾ ਪਰਪੰਚ ਦਾ ਤਮਾਸ਼ਾ ਕਾਇਮ ਹੈ। ਗੁਰੂ ਦੀ ਕ੍ਰਿਪਾ ਨਾਲ ਜੋਤਿ ਦੀ ਸੂਝ ਹੁੰਦੀ ਹੈ। ਜੀਵ ਦਾ ਅਸਲਾ ਜੋਤਿ ਹੈ, ਸਰੀਰ ਨਹੀਂ ਹੈ।

(34)

ਅਨੰਦ ਦੀ ਪ੍ਰਾਪਤੀ ਉਦੋਂ ਹੁੰਦੀ ਹੈ ਜਦੋਂ ਪ੍ਰਭੂ ਆਪ ਜੀਵ ਦੇ ਹਿਰਦੇ-ਘਰ ਵਿਚ ਆ ਟਿਕਦਾ ਹੈ। ਉਦੋਂ ਹਿਰਦਾ ਪਵਿੱਤਰ ਮੰਦਰ ਬਣ ਜਾਂਦਾ ਹੈ, ਅਨਹਦ ਵਾਜੇ ਵਜਦੇ ਹਨ। ਸੰਗ ਤੇ ਦੁਖ ਨਾਸ਼ ਹੁੰਦੇ ਹਨ, ਆਪਣਾ ਪਿਰ ਨਜ਼ਰੀਂ ਦਿਸਦਾ ਹੈ। ਇਹ ਦਸ਼ਾ ਨਾਮ ਰਸ ਦੇ ਭੋਗਣ ਨਾਲ ਬਣਦੀ ਹੈ। ਇਹ ਰਸ ਤੇ ਦਸ਼ਾ ਗੁਰੂ ਦੀ ਕ੍ਰਿਪਾ ਨਾਲ ਬਣਦੇ ਹਨ। ਗੁਰੂ ਦੀ ਕ੍ਰਿਪਾ ਪ੍ਰਭੂ ਦੀ ਮਿਹਰ ਨਾਲ ਹੁੰਦੀ ਹੈ।

(35)

ਅਨੰਦ ਦੀ ਪ੍ਰਾਪਤੀ ਉਦੋਂ ਹੁੰਦੀ ਹੈ ਜਦੋਂ ਸਰੀਰ ਸਤਿਗੁਰੂ ਪਾਸ ਪਰਵਾਣ ਹੋ ਜਾਵੇ। ਸਰੀਰ ਉਦੋਂ ਪਰਵਾਣ ਹੁੰਦਾ ਹੈ ਜਦੋਂ ਪ੍ਰਭੂ ਨੂੰ ਮਨ ਵਿਚ ਵਸਾਏ। ਪ੍ਰਭੂ ਨੂੰ ਤਦ ਮਨ ਵਿਚ ਵਸਾਇਆ ਜਾਂਦਾ ਹੈ ਜਦੋਂ ਸੋਝੀ ਹੋਵੇ ਕਿ ਉਹ ਸਰੀਰ ਦਾ ਰਚਣਹਾਰ ਹੈ। ਸਤਿਗੁਰੂ ਦੀ ਕ੍ਰਿਪਾ ਨਾਲ ਹਰੀ ਮਨ ਵਿਚ ਵਸਦਾ ਹੈ।

(36)

ਅਨੰਦ ਦੀ ਪ੍ਰਾਪਤੀ ਤਦ ਹੁੰਦੀ ਹੈ ਜਦ ਜੀਵ ਦੇ ਨੇਤ੍ਰ ਦਿਬਦ੍ਰਿਸ਼ਟੀ ਵਾਲੇ ਹੋ ਜਾਣ।

ਨੇਤ੍ਰਾਂ ਦੀ ਦਿਬਦ੍ਰਿਸ਼ਟਤਾ ਇਹ ਹੈ ਕਿ ਉਹ ਹਰ ਪਾਸੇ ਪ੍ਰਭੂ ਦੇ ਹੀ ਦਰਸ਼ਨ ਦੇਖ ਸਕਣ ਤੇ ਉਨ੍ਹਾਂ ਨੂੰ ਸਾਰੇ ਸੰਸਾਰ ਵਿਚ ਪ੍ਰਭੂ ਭਰਪੂਰ ਦਿਸੇ ਤੇ ਇਕ ਪ੍ਰਭੂ ਨਜਰ ਆਵੇ। ਸਤਿਗੁਰੂ ਦੀ ਕ੍ਰਿਪਾ ਨਾਲ ਇਹ ਦਸ਼ਾ ਮਿਲਦੀ ਹੈ।

(37)

ਅਨੰਦ ਦੀ ਪ੍ਰਾਪਤੀ ਤਦ ਹੁੰਦੀ ਹੈ ਜਦ ਸ੍ਰਵਣ ਸੱਚੇ ਪ੍ਰਭੂ ਦਾ ਜਸ ਹੀ ਸੁਨਣ। ਸੱਚੇ ਪ੍ਰਭੂ ਦਾ ਜਸ ਇਹ ਹੈ ਕਿ ਕੇਵਲ ਉਹੀ ਸੱਚਾ ਹੈ, ਅਲਖ ਹੈ ਤੇ ਚੋਜੀ ਹੈ, ਉਸ ਦੀ ਗਤੀ ਅਕਥ ਹੈ। ਉਹ ਤੇ ਅਕਥ ਹੈ, ਪਰ ਉਸ ਦਾ ਜਸ ਮਨ ਨੂੰ ਪਵਿੱਤਰ ਕਰਦਾ ਹੈ।

(38)

ਅਨੰਦ ਦੀ ਪ੍ਰਾਪਤੀ ਤਦ ਹੈ ਜਦੋਂ ਦਸਮ ਦੁਆਰ ਪ੍ਰਗਟ ਹੋਵੇ। ਦਸਮ ਦੁਆਰ ਦੇ ਪ੍ਰਗਟ ਹੋਣ ਨਾਲ ਪ੍ਰਭੂ ਦੇ ਅਨੇਕ ਰੂਪਾਂ, ਨਾਮਾਂ, ਸ਼ਕਤੀਆਂ ਦੀ ਸੋਝੀ ਹੁੰਦੀ ਹੈ, ਸਗੋਂ ਨੌ ਨਿਧਾਂ ਪ੍ਰਾਪਤ ਹੁੰਦੀਆਂ ਹਨ। ਦਸਮ ਦੁਆਰ ਦੀ ਸੋਝੀ ਕਠਿਨ ਹੈ। ਪਉਣ ਜਾਂ ਸੁਆਸ ਆਸਰੇ ਸਥਿਤ ਬਾਕੀ ਨੌਂ ਦਰਵਾਜੇ ਪਰਤੱਖ ਹਨ ਪਰ ਦਸਵਾਂ ਗੁਪਤ ਹੈ। ਗੁਰੂ ਦੀ ਕ੍ਰਿਪਾ ਨਾਲ ਦਸਵਾਂ ਦੁਆਰ ਪ੍ਰਗਟ ਹੁੰਦਾ ਹੈ।

(39)

ਅਨੰਦ ਦੀ ਪ੍ਰਾਪਤੀ ਸੱਚ ਦੀ ਪ੍ਰਾਪਤੀ ਤੋਂ ਆਧਾਰਤ ਹੈ। ਸੱਚ ਦੀ ਪ੍ਰਾਪਤੀ ਸੱਚੇ ਮਨ ਤੇ ਆਧਾਰਤ ਹੈ। ਸੱਚਾ ਸੋਹਿਲਾ ਮਨ ਨੂੰ ਸੱਚਾ ਕਰਦਾ ਹੈ। ਜਿਸ ਮਨ ਵਿਚ ਸੱਚ ਦਾ ਸਿਮਰਨ ਹੈ ਉਥੇ ਸੱਚ ਪ੍ਰਗਟ ਹੁੰਦਾ ਹੈ। ਸੱਚ ਸ਼੍ਰੋਮਣੀ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ ਪਤਾ ਲਗਦਾ ਹੈ।

(40)

ਅਨੰਦ ਦੀ ਪ੍ਰਾਪਤੀ ਦਾ ਆਧਾਰ ਗੁਰੂ ਦੀ ਪ੍ਰਾਪਤੀ ਹੈ। ਗੁਰੂ ਦੀ ਪ੍ਰਾਪਤੀ ਨਾਲ ਅਨਹਦ ਸਿਮਰਨ ਪ੍ਰਾਪਤ ਹੁੰਦਾ ਹੈ। ਸਿਮਰਨ ਕਰਕੇ ਸਾਰੇ ਮਨੋਰਥ ਪੂਰੇ ਹੁੰਦੇ ਹਨ, ਪਾਰਬ੍ਰਹਮ ਪ੍ਰਭੂ ਹਿਰਦੇ ਵਿਚ ਵਸਦਾ ਹੈ। ਪਾਪ, ਦੁੱਖ, ਰੋਗ, ਸੰਤਾਪ ਮਿਟਦੇ ਹਨ, ਹਰ ਪਾਸੇ ਖੁਸ਼ਹਾਲੀ ਹੁੰਦੀ ਹੈ, ਜੀਵ ਪਵਿੱਤਰ ਪਾਵਨ ਹੁੰਦੇ ਹਨ, ਪ੍ਰਭੂ ਭਰਪੂਰ ਦਿਸਦਾ ਹੈ। ਜੀਵ ਨੂੰ ਅਨੰਦ ਉਦੋਂ ਮਿਲਦਾ ਹੈ ਜਦੋਂ ਸਾਰੇ ਸੰਸਾਰ ਵਿਚ ਅਨੰਦ ਪਸਰ ਜਾਂਦਾ ਹੈ।

---

ਅਗੇ 'ਅਨੰਦ ਬਾਣੀ' ਦਾ ਮੂਲ ਪਾਠ ਤੇ ਟੀਕਾ, ਪਉੜੀ ਵਾਰ ਪੇਸ਼ ਹੈ :

# ਅਨੰਦੁ : ਮੂਲ ਤੇ ਟੀਕਾ

(1)

(1) ਅਨੰਦੁ ਭਇਆ, ਮੇਰੀ ਮਾਏ, ਸਤਿਗੁਰੂ ਮੈ ਪਾਇਆ ॥
(2) ਸਤਿਗੁਰੁ ਤ ਪਾਇਆ, ਸਹਜ ਸੇਤੀ, ਮਨਿ ਵਜੀਆ ਵਾਧਾਈਆ ॥
(3) ਰਾਗ ਰਤਨ ਪਰਵਾਰ ਪਰੀਆ, ਸਬਦ ਗਾਵਣ ਆਈਆ ॥
(4) ਸਬਦੋ ਤ ਗਾਵਹੁ ਹਰੀ ਕੇਰਾ, ਮਨਿ ਜਿਨੀ ਵਸਾਇਆ ॥
(5) ਕਹੈ ਨਾਨਕੁ ਅਨੰਦੁ ਹੋਆ, ਸਤਿਗੁਰੂ ਮੈ ਪਾਇਆ ॥੧॥

ਟੀਕਾ

(1) ਹੇ ਮੇਰੀ ਆਤਮਾ (ਮਾਏ), ਮੈਨੂੰ ਅਨੰਦੁ ਦੀ ਪਰਾਪਤੀ ਹੋਈ, ਜਦੋਂ ਮੈਨੂੰ ਗੁਰੂ ਦੀ ਪਰਾਪਤੀ ਹੋਈ, ਭਾਵ ਮੈਨੂੰ ਤੱਤ ਦੀ ਅਸਲੀਅਤ ਦਾ ਗਿਆਨ ਪਰਾਪਤ ਹੋਇਆ ਜਿਵੇਂ ਸਤਿਗੁਰੂ ਨੇ ਬਾਣੀ ਵਿਚ ਦੱਸਿਆ ਹੈ ।

(2) ਤੱਤ ਦਾ ਗਿਆਨ ਪਰਾਪਤ ਹੋਣ ਨਾਲ (ਸਤਿਗੁਰੂ ਪਾਇ), ਮੇਰੇ ਹਿਰਦੇ ਵਿਚ ਸਹਜ ਦੀ ਪਰਾਪਤੀ ਹੋਈ ਤੇ ਖਾਹਸ਼ਾਂ ਦੇ ਹੜ੍ਹ ਰੁਕ ਗਏ (ਸਹਜ), ਤੇ ਮੇਰੇ ਮਨ ਨੇ ਉੱਨਤੀ (ਵਧਾਈ) ਕਰਨੀ ਸ਼ੁਰੂ ਕੀਤੀ ।

(3) (ਇਸ ਤਰ੍ਹਾਂ) ਹਿਰਦੇ ਦੀ ਦਸ਼ਾ ਰਾਗਮਈ (ਰਾਗ) ਤੇ ਗਿਆਨ ਮਈ (ਰਤਨ) ਹੋ ਗਈ, ਮਾਨੋ ਉਸ ਵਿਚ ਪਰੀਆਂ ਰਾਗਾਂ ਦਾ ਗਾਇਨ ਕਰ ਰਹੀਆਂ ਹਨ ।

(4) ਹੇ ਸਤਿਸੰਗੀਓ : ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਵੱਸਿਆ ਹੈ (ਵਸਾਇਆ) ਆਓ, ਉਹਨਾਂ ਨੂੰ ਮਿਲ ਕੇ ਗੁਰੂ ਦੇ ਸ਼ਬਦ ਦਾ ਗਾਇਨ ਵਿਚਾਰ ਕਰੀਏ ।

(5) ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਮੈਨੂੰ ਅਨੰਦ ਦੀ ਪ੍ਰਾਪਤੀ ਹੋਈ ਜਿਉਂ ਹੀ ਮੈਨੂੰ ਸਤਿਗੁਰੂ ਦਾ ਮਿਲਾਪ ਹੋਇਆ ।੧ ।

(2)

(1) ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥
(2) ਹਰਿ ਨਾਲਿ ਰਹੁ ਤੂ ਮੰਨ ਮੇਰੇ, ਦੂਖ ਸਭਿ ਵਿਸਾਰਣਾ ॥
(3) ਅੰਗੀਕਾਰੁ ਓਹੁ ਕਰੇ ਤੇਰਾ, ਕਾਰਜ ਸਭਿ ਸਵਾਰਣਾ ॥
(4) ਸਭਨਾ ਗਲਾ ਸਮਰਥੁ ਸੁਆਮੀ, ਸੋ ਕਿਉ ਮਨਹੁ ਵਿਸਾਰੇ ॥
(5) ਕਹੈ ਨਾਨਕੁ ਮੰਨ ਮੇਰੇ, ਸਦਾ ਰਹੁ ਹਰਿ ਨਾਲੇ ॥੨॥

### ਟੀਕਾ

(1) ਹੇ ਮੇਰੇ ਮਨ ! ਤੂੰ ਸਦਾ ਪਰਮਾਤਮਾ ਦੇ ਵੱਲ ਰਹੁ, ਪ੍ਰਭੂ ਨਾਲ ਜੁੜ (ਭਾਵ, ਤੂੰ ਸਚਾਈ ਦਾ ਪੱਲਾ ਕਦੇ ਨਾ ਛੱਡ; ਜ਼ਮੀਰ ਦੀ ਆਵਾਜ਼ ਨੂੰ ਸੁਣ ਤੇ ਸਦਾ ਝੂਠ ਦੇ ਮੁਕਾਬਲੇ ਤੇ ਸੱਚ ਦਾ, ਅਨਿਆਂ ਦੇ ਮੁਕਾਬਲੇ ਤੇ ਨਿਆਂ ਦਾ ਤੇ ਬੁਰਾਈ ਦੇ ਮੁਕਾਬਲੇ ਤੇ ਚੰਗਿਆਈ ਦਾ ਸਾਥ ਦੇ, ਪਰਮਾਤਮਾ ਸਦਾ ਸਚਾਈ ਦੇ ਵੱਲ ਹੈ)।

(2) ਤੂੰ ਸਦਾ ਪਰਮਾਤਮਾ ਦੇ ਵੱਲ ਰਹੁ; ਇਸ ਤਰ੍ਹਾਂ ਤੈਨੂੰ ਦੁੱਖ ਨਹੀਂ ਪਰਤੀਤ ਹੋਵੇਗਾ। (ਸਚਾਈ ਵਾਲੇ ਪਾਸੇ ਦੁੱਖ ਹੈ, ਤਿਆਗ ਤੇ ਕੁਰਬਾਨੀ ਕਰਨੇ ਪੈਂਦੇ ਹਨ-ਪਰ ਫਿਰ ਵੀ ਸੁਆਦ ਤੇ ਸੁੱਖ ਪਰਤੀਤ ਹੁੰਦਾ ਹੈ)।

(3) ਜੇ ਤੂੰ ਪਰਮਾਤਮਾ ਦਾ ਸਾਥ ਨਾ ਛਡੇਂ ਤਾਂ) ਪਰਮਾਤਮਾ ਵੀ ਤੇਰੇ ਨਾਲ ਅੰਗ ਪਾਲੇਗਾ (ਅੰਗੀਕਾਰੁ) (ਤੇ ਤੇਰੇ ਵਿਚ ਸਚਾਈ ਦੇ ਜੀਵਨ ਆਦਰਸ਼ ਨੂੰ ਨਿਭਾਣ ਦੀ ਜੁਰਤ ਪੈਦਾ ਹੋਵੇਗੀ) ਅਤੇ ਇਸ ਤਰ੍ਹਾਂ ਤੂੰ ਜੀਵਨ-ਆਦਰਸ਼ (ਕਾਰਜ) ਦੇ ਨੇੜੇ ਪੁੱਜੇਂਗਾ, ਤੇਰਾ ਜੀਵਨ ਆਦਰਸ਼ ਪੂਰਾ ਹੋਵੇਗਾ (ਸਵਾਰਣਾ)।

(4) ਪਰਮਾਤਮਾ ਸਭ ਕੁਝ ਕਰਨ ਦੇ ਸਮਰੱਥ ਹੈ (ਤੇ ਉਹ ਸਚਾਈ ਲਈ ਮਨੁੱਖ ਨੂੰ ਸਾਹਸ ਦੇਣ ਦੇ ਵੀ ਸਮਰੱਥ ਹੈ)-ਐਸੇ ਪਰਮਾਤਮਾ ਨੂੰ ਕਿਉਂ ਵਿਸਾਰਿਆ ਜਾਏ।

(5) ਹੇ ਮੇਰੇ ਮਨ : ਤੂੰ ਸਦਾ ਪਰਮਾਤਮਾ ਦੇ ਵੱਲ ਰਹੁ।੨।

### (3)

(1) **ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥**
(2) **ਘਰਿ ਤ ਤੇਰੈ ਸਭੁ ਕਿਛੁ ਹੈ, ਜਿਸੁ ਦੇਹਿ ਸੁ ਪਾਵਏ ॥**
(3) **ਸਦਾ ਸਿਫਤਿ ਸਲਾਹ ਤੇਰੀ, ਨਾਮੁ ਮਨਿ ਵਸਾਵਏ ॥**
(4) **ਨਾਮੁ ਜਿਨ ਕੈ ਮਨਿ ਵਸਿਆ, ਵਾਜੇ ਸਬਦ ਘਨੇਰੇ ॥**
(5) **ਕਹੈ ਨਾਨਕੁ ਸਚੇ ਸਾਹਿਬ, ਕਿਆ ਨਾਹੀ ਘਰਿ ਤੇਰੈ ॥੩॥**

### ਟੀਕਾ

(1) ਹੇ ਮੇਰੇ ਸੱਚੇ ਮਾਲਕ ਪਰਮਾਤਮਾ, ਤੇਰੇ ਘਰ ਵਿਚ ਸਭ ਕੁਝ ਹੈ। (ਭਾਵ, ਤੂੰ ਸਾਰੀਆਂ ਖ਼ੂਬੀਆਂ ਦਾ ਸਥਾਨ ਹੈਂ, ਇਸ ਲਈ ਤੂੰ ਸਿਫਤਿ ਸਲਾਹ ਦੇ ਯੋਗ ਹੈਂ)।

(2) ਤੇਰੇ ਵਿਚ ਸਾਰੀਆਂ ਖ਼ੂਬੀਆਂ ਹਨ ਪਰ ਪਰਾਪਤ ਉਸ ਨੂੰ ਹੁੰਦੀਆਂ ਹਨ ਜਿਸ ਤੇ ਤੂੰ ਕਿਰਪਾ ਕਰੇਂ। (ਕਾਮ ਕ੍ਰੋਧ ਅਰੁ ਲੋਭ ਮੋਹਿ, ਬਿਨਸਿ ਜਾਇ ਅਹੰਮੇਵ ॥ ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦ ਗੁਰਦੇਵ ॥ ਪ੍ਰਭੂ ਕਿਰਪਾ ਦਾ ਪਰਮਾਣ ਸ਼ੁਭ ਆਚਰਨ ਤੇ ਖ਼ੂਬੀਆਂ ਦੀ ਪਰਾਪਤੀ ਹੈ)।

(3) (ਜੇ ਤੇਰੀ ਕਿਰਪਾ ਹੋਵੇ ਤਾਂ) ਤੂੰ ਆਪਣੀ ਸਦੀਵੀ ਸਿਫਤਿ ਸਲਾਹ ਬਖ਼ਸ਼ਦਾ ਹੈਂ-(ਤੇਰੀਆਂ

ਖੂਬੀਆਂ ਦਾ ਵਿਚਾਰ ਪਰਾਪਤ ਹੁੰਦਾ ਹੈ ਤੇ ਹਰ ਮਨੁੱਖ ਵਿਚ ਵੀ ਖੂਬੀਆਂ ਦਿਸਦੀਆਂ ਹਨ ਕਿਉਂਕਿ ਮਨੁੱਖ ਤੇਰੀ ਜੋਤਿ ਹੀ ਹਨ ।) ਤੇ ਹਿਰਦੇ ਵਿਚ ਤੇਰਾ ਨਾਮ (ਖੂਬੀਆਂ ਦਾ ਵਿਚਾਰ) ਵੱਸਦਾ ਹੈ ।

(4) ਜਿਸ ਹਿਰਦੇ ਵਿਚ ਰੱਬ ਵੱਸਦਾ ਹੈ, ਉਸ ਵਿਚ ਰਾਗ ਉਤਪੰਨ ਹੁੰਦਾ ਹੈ (ਭਾਵ, ਉਹ ਸਭ ਨੂੰ ਪਿਆਰ ਕਰਨ ਲੱਗ ਪੈਂਦਾ ਹੈ) ।

(5) ਹੇ ਮੇਰੇ ਸੱਚੇ ਮਾਲਕ, ਤੇਰੇ ਪਾਸ ਸਭ ਕੁਝ ਹੈ । (ਤੂੰ ਕਿਰਪਾ ਕਰ ਤੇ ਮੈਨੂੰ ਸਿਫਤਿ ਸਲਾਹ ਤੇ ਰਾਗ-ਪਿਆਰ ਦੀਆਂ ਖੂਬੀਆਂ ਪਰਦਾਨ ਕਰ) ।੩ ।

(4)

(1) **ਸਾਚਾ ਨਾਮੁ ਮੇਰਾ ਆਧਾਰੋ ॥**

(2) **ਸਾਚੁ ਨਾਮੁ ਅਧਾਰੁ ਮੇਰਾ, ਜਿਨਿ ਭੁਖਾ ਸਭਿ ਗਵਾਈਆ ॥**

(3) **ਕਰਿ ਸਾਂਤਿ ਸੁਖ ਮਨਿ ਆਇ ਵਸਿਆ, ਜਿਨਿ ਇਛਾ ਸਭਿ ਪੁਜਾਈਆ ॥**

(4) **ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ, ਜਿਸ ਦੀਆ ਏਹਿ ਵਡਿਆਈਆ ॥**

(5) **ਕਹੈ ਨਾਨਕੁ ਸੁਣਹੁ ਸੰਤਹੁ, ਸਬਦਿ ਧਰਹੁ ਪਿਆਰੋ ॥**

(6) **ਸਾਚਾ ਨਾਮੁ ਮੇਰਾ ਆਧਾਰੋ ॥੪॥**

**ਟੀਕਾ**

(1) ਪਰਮਾਤਮਾ ਦਾ ਨਾਮ ਜੋ ਸੱਚਾ ਹੈ, ਮੇਰੀਆਂ ਸਾਰੀਆਂ ਭੁੱਖਾਂ ਦੀ ਤ੍ਰਿਪਤੀ ਕਰਨ ਦੇ ਸਮਰੱਥ ਹੈ, (ਮੇਰਾ ਆਧਾਰ ਹੈ, ਖੁਰਾਕ ਹੈ) ।

(2) ਸੱਚਾ ਨਾਮ ਮੇਰੇ ਲਈ ਹਰ ਤਰ੍ਹਾਂ ਦਾ ਆਧਾਰ ਹੈ (ਮੇਰੀ ਹਰ ਭੁੱਖ ਦੀ ਤ੍ਰਿਪਤੀ ਕਰਦਾ ਹੈ), ਨਾਮ ਨੇ ਮੇਰੀਆਂ ਸਾਰੀਆਂ ਭੁੱਖਾਂ ਨਾਸ਼ ਕਰ ਦਿੱਤੀਆਂ ਹਨ ।

(3) ਨਾਮ ਨੇ ਮੇਰੀਆਂ ਭੁੱਖਾਂ ਸ਼ਾਂਤ ਕਰਕੇ (ਭੁੱਖਾਂ ਜਿਨ੍ਹਾਂ ਮੇਰੇ ਮਨ ਵਿਚ ਸਾਰੀ ਥਾਂ ਘੇਰੀ ਹੋਈ ਸੀ) ਭੁੱਖਾਂ ਦੀ ਥਾਂ ਆਪ ਲੈ ਲਈ ਹੈ ਤੇ ਸੁੱਖ ਹੋਇਆ ਹੈ । ਨਾਮ ਨੇ ਮੇਰੀਆਂ ਸਾਰੀਆਂ ਇੱਛਾਵਾਂ (ਭੁੱਖਾਂ) ਪੂਰਨ ਕਰ ਦਿੱਤੀਆਂ ਹਨ ।

(4) ਮੈਂ ਸਦਾ ਗੁਰੂ ਤੋਂ ਕੁਰਬਾਨ ਹਾਂ, ਜਿਸ ਦੀਆਂ ਵਡਿਆਈਆਂ ਇਹ ਹਨ (ਕਿ ਨਾਮ ਦਿੰਦਾ ਹੈ ਤੇ ਮਨ ਦੀਆਂ ਭੁੱਖਾਂ ਦੂਰ ਕਰ ਦਿੰਦਾ ਹੈ ।)

(5) ਹੇ ਮੇਰੇ ਚੰਗੇ ਸਾਥੀਓ, (ਇਹ ਗੱਲ ਸੁਣੋ) ਕਿ ਸ਼ਬਦ ਬਾਣੀ (ਜੋ ਗੁਰੂ ਦਾ ਹਿਰਦਾ ਹੈ) ਨੂੰ ਪਿਆਰ ਕਰੋ ।

(6) (ਮੈਂ ਵਿਸ਼ਵਾਸ ਨਾਲ ਕਹਿੰਦਾ ਹਾਂ ਕਿ) ਸੱਚੇ ਨਾਮ ਨੇ ਮੇਰੀਆਂ ਸਾਰੀਆਂ ਭੁੱਖਾਂ ਦੂਰ ਕਰ ਦਿੱਤੀਆਂ ਹਨ ।੪ ।

(5)

(1) ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
(2) ਘਰਿ ਸਭਾਗੈ ਸਬਦ ਵਾਜੇ, ਕਲਾ ਜਿਤੁ ਘਰਿ ਧਾਰੀਆ ॥
(3) ਪੰਚ ਦੂਤ ਤੁਧੁ ਵਸਿ ਕੀਤੇ, ਕਾਲੁ ਕੰਟਕੁ ਮਾਰਿਆ ॥
(4) ਧੁਰਿ ਕਰਮਿ ਪਾਇਆ ਤੁਧੁ ਜਿਨ ਕਉ, ਸਿ ਨਾਮਿ ਹਰਿ ਕੈ ਲਾਗੇ ॥
(5) ਕਹੈ ਨਾਨਕੁ ਤਹ ਸੁਖੁ ਹੋਆ, ਤਿਤੁ ਘਰਿ ਅਨਹਦ ਵਾਜੇ ॥ ੫ ॥

ਟੀਕਾ

(1) ਉਹ ਬੜਾ ਖੁਸ਼ ਕਿਸਮਤ ਹਿਰਦਾ (ਘਰ) ਹੈ ਜਿਸ ਨੂੰ ਸੰਗੀਤਮਈ ਅਵਸਥਾ ਪਰਾਪਤ ਹੈ (ਜੋ ਆਪਣੇ ਆਪ ਨਾਲ ਇਕ ਸੁਰ ਹੈ ਤੇ ਜਿਸ ਵਿਚ ਖੁਸ਼ੀ ਤੇ ਸ਼ਾਂਤੀ ਦਾ ਰਾਜ ਹੈ)।

(2) ਉਸ ਸੁਭਾ, ਤੇ ਹਿਰਦੇ ਵਿਚ ਸੰਗੀਤਮਈ ਅਵਸਥਾ ਉਤਪੰਨ ਹੁੰਦੀ ਹੈ ਜਿਸ ਨੂੰ ਵਾਹਿਗੁਰੂ ਆਪਣੀ ਸ਼ਕਤੀ (ਕਲਾ) ਨਾਲ ਸਥਿਰਤਾ (ਧਾਰੀਆ) ਦਿੰਦਾ ਹੈ।

(3) (ਹਿਰਦੇ ਦੀ ਸਥਿਰਤਾ ਉਥੇ ਉਪਜਦੀ ਹੈ) ਜਿਥੇ ਮਨੁੱਖ ਦਾ ਆਪਣਾ ਆਪ ਤੇ ਕਾਬੂ ਹੈ ਤੇ ਮਨੁੱਖ ਖਾਹਿਸ਼ਾਂ ਦੇ ਅਧੀਨ ਨਹੀਂ ਹੈ, ਉਹ ਕਾਮਾਦਿਕ ਦੇ ਵਸ ਨਹੀਂ ਹੈ। (ਐਸੇ ਮਨੁੱਖ ਲਈ ਮੌਤ ਭਿਆਨਕ ਨਹੀਂ ਰਹਿੰਦੀ)–ਮੌਤ ਦਾ ਕੰਡਾ ਐਸੇ ਲੋਕਾਂ ਨੂੰ ਨਹੀਂ ਚੁਭਦਾ।

(4) ਇਹ ਸਾਰੀ ਅਵਸਥਾ (ਸੰਗੀਤਮਈ, ਕਲਾ ਵਾਲੀ, ਸਵੈ-ਕਾਬੂ ਦੀ, ਮੌਤ ਤੋਂ ਨਿਰਭੈ ਹੋਣ ਦੀ) ਨਾਮ ਰਾਹੀਂ ਮਨੁੱਖ ਨੂੰ ਪਰਾਪਤ ਹੁੰਦੀ ਹੈ ਤੇ ਨਾਮ ਉਸ ਨੂੰ ਪਰਾਪਤ ਹੁੰਦਾ ਹੈ ਜਿਸ ਦੀ ਕਿਸਮਤ ਵਿਚ ਪਰਮਾਤਮਾ ਦੇ ਦਰਬਾਰ ਤੋਂ ਲਿਖਿਆ ਜਾਵੇ, ਉਸ ਦੀ ਬਖਸ਼ਸ਼ (ਕਰਮ) ਦੁਆਰਾ।

(5) ਸੁਖ ਸ਼ਾਂਤੀ (ਆਨੰਦ) ਤਦ ਹੀ ਹੁੰਦਾ ਹੈ। (ਜੋ ਨਾਮ ਮਿਲੇ)–ਜਿਥੇ ਨਾਮ ਹੈ ਉਥੇ ਸੰਗੀਤਮਈ ਅਵਸਥਾ ਹੈ।੫।

(6)

(1) ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥
(2) ਦੇਹ ਨਿਮਾਣੀ ਲਿਵੈ ਬਾਝਹੁ, ਕਿਆ ਕਰੇ ਵੇਚਾਰੀਆ ॥
(3) ਤੁਧੁ ਬਾਝੁ ਸਮਰਥ ਕੋਇ ਨਾਹੀ, ਕ੍ਰਿਪਾ ਕਰਿ ਬਨਵਾਰੀਆ ॥
(4) ਏਸ ਨਉ ਹੋਰੁ ਥਾਉ ਨਾਹੀ, ਸਬਦਿ ਲਾਗਿ ਸਵਾਰੀਆ ॥
(5) ਕਹੈ ਨਾਨਕੁ ਲਿਵੈ ਬਾਝਹੁ, ਕਿਆ ਕਰੇ ਵੇਚਾਰੀਆ ॥੬॥

ਟੀਕਾ

(1) ਜਿੰਨੇ ਤੀਕ ਮਨੁੱਖ ਦੇ ਆਤਮਾ ਤੇ ਮਨ ਵਿਚ ਸਚਾਈ ਲਈ ਲਗਨ ਤੇ ਬਿਰਤੀ ਨਹੀਂ

ਹੈ, ਮਨੁੱਖ ਦੇ ਸਰੀਰ ਦੀ ਕੋਈ ਮਹਾਨਤਾ ਨਹੀਂ ਬਣ ਸਕਦੀ (ਤੇ ਮਨੁੱਖ ਨੂੰ ਸਤਿਕਾਰ ਨਹੀਂ ਪਰਾਪਤ ਹੁੰਦਾ। ਜੇ ਸਤਿਕਾਰ ਨਾ ਹੋਵੇ ਤਾਂ ਖੁਸ਼ੀ ਵੀ ਨਹੀਂ ਹੁੰਦੀ। ਦੂਜੇ, ਉਤਮ ਲਿਵ-ਲਗਨ ਤੋਂ ਬਿਨਾਂ ਕੋਈ ਉਤਮ, ਭਲਾ ਕੰਮ ਵੀ ਨਹੀਂ ਹੋ ਆਉਂਦਾ, ਤੇ ਇਸ ਲਈ ਕੋਈ ਖੁਸ਼ੀ ਵੀ ਨਹੀਂ ਹੁੰਦੀ)।

(2) ਉਚੇ ਵੀਚਾਰ, ਵਲਵਲਿਆਂ ਤੇ ਲਗਨ ਬਿਨਾ, ਸਰੀਰ ਨਿਮਾਣਾ ਰਹਿੰਦਾ ਹੈ, ਉਤਮ ਲਿਵ ਤੋਂ ਬਿਨਾ ਸਰੀਰ ਵਿਚਾਰਾ ਕੀ ਕਰ ਸਕਦਾ ਹੈ?

(3) ਹੇ ਕੁਦਰਤ ਦੇ ਮਾਲਕ (ਬਨਵਾਰੀ–ਬਨਸਪਤੀ ਦੇ ਮਾਲਕ) ਕਿਰਪਾ ਕਰ ਤੇ ਉਚੀ ਲਿਵ ਬਖਸ਼, ਤੇਰੇ ਬਿਨਾ ਮਨੁੱਖ ਨੂੰ ਉਚੀ ਬਿਰਤੀ ਬਖਸ਼ਣ ਦੇ ਕੋਈ ਵੀ ਸਮਰਥ ਨਹੀਂ ਹੈ।

(4) ਉਚੀ ਲਿਵ ਦੀ ਪਰਾਪਤੀ ਦਾ ਹੋਰ ਕੋਈ ਸਾਧਨ ਨਹੀਂ, ਕੇਵਲ ਬਾਣੀ (ਸ਼ਬਦ) ਦਾ ਵਿਚਾਰ ਹੀ ਲਿਵ ਪਰਾਪਤੀ ਦਾ ਸਾਧਨ ਹੈ, ਕਿਉਂਕਿ ਸ਼ਬਦ ਹੀ ਮਨੁੱਖੀ ਮਨ ਤੇ ਆਤਮਾ ਨੂੰ ਸੰਵਾਰਣ ਵਾਲਾ ਹੈ।

(5) ਲਿਵ ਤੋਂ ਬਿਨਾਂ, ਦੇਹੀ ਕੀ ਕਰ ਸਕਦੀ ਹੈ? ਇੰਦ੍ਰੇ ਮਨ ਦੇ ਅਧੀਨ ਹਨ)।੬।

(7)

**(1) ਆਨੰਦੁ ਆਨੰਦੁ ਸਭੁ ਕੋ ਕਹੈ, ਆਨੰਦੁ ਗੁਰੂ ਤੇ ਜਾਣਿਆ ॥**
**(2) ਜਾਣਿਆ ਆਨੰਦੁ ਸਦਾ ਗੁਰ ਤੇ, ਕ੍ਰਿਪਾ ਕਰੇ ਪਿਆਰਿਆ ॥**
**(3) ਕਰਿ ਕਿਰਪਾ ਕਿਲਵਿਖ ਕਟੇ, ਗਿਆਨ ਅੰਜਨੁ ਸਾਰਿਆ ॥**
**(4) ਅੰਦਰਹੁ ਜਿਨ ਕਾ ਮੋਹੁ ਤੁਟਾ, ਤਿਨ ਕਾ ਸਬਦੁ ਸਚੈ ਸਵਾਰਿਆ ॥**
**(5) ਕਹੈ ਨਾਨਕੁ ਏਹੁ ਅਨੰਦੁ ਹੈ, ਆਨੰਦੁ ਗੁਰ ਤੇ ਜਾਣਿਆ ॥੭॥**

**ਟੀਕਾ**

(1) ਹਰ ਮਨੁੱਖ ਅਨੰਦ ਦਾ ਜਾਚਕ ਹੈ (ਅਨੰਦ ਅਨੰਦ ਸਭੁ ਕੋ ਕਹੈ) ਪਰ ਅਨੰਦ ਦੀ ਅਸਲੀਅਤ ਤੇ ਅਨੰਦ ਪਰਾਪਤੀ ਦਾ ਮਾਰਗ ਬਾਣੀ ਦੀ ਵਿਚਾਰ (ਗੁਰੂ) ਵਿਚੋਂ) ਪਰਾਪਤ ਹੁੰਦੇ ਹਨ।

(2) ਆਦਿ ਕਾਲ (ਸਦਾ) ਤੋਂ ਹੀ ਇਹ ਅਸੂਲ ਠੀਕ ਰਿਹਾ ਹੈ (ਕਿ ਅਨੰਦ ਗੁਰੂ ਤੇ ਜਾਣਿਆ), ਜੋ ਮਨੁੱਖ ਬਾਣੀ (ਗੁਰੂ) ਨੂੰ ਪ੍ਰੇਮ ਕਰਦੇ ਹਨ, ਉਹਨਾਂ ਨੂੰ ਅਨੰਦ ਦੀ ਸੂਝ ਕਿ ਅਨੰਦ ਕੀ ਹੈ ਤੇ ਕਿਵੇਂ ਪਰਾਪਤ ਹੁੰਦਾ ਹੈ (ਕ੍ਰਿਪਾ ਕਰੇ) ਦਾ ਪਤਾ ਲਗਦਾ ਹੈ।

(3) ਬਾਣੀ ਦੀ ਸੂਝ ਨਾਲ (ਕਰਿ ਕਿਰਪਾ) ਮਨੁੱਖ ਦੀ ਬਿਰਤੀ ਵਿਚੋਂ) ਕਪਟ ਦੀ ਰੁਚੀ (ਪਾਪ, ਕਿਲਵਿਖ) ਦੂਰ ਹੁੰਦੀ ਹੈ; ਬਾਣੀ ਦੀ ਸੂਝ ਨਾਲ ਉਸ ਦੀਆਂ ਅੱਖਾਂ ਰੋਸ਼ਨ (ਗਿਆਨ ਅੰਜਨ–ਸੁਰਮਾ) ਹੁੰਦੀਆਂ ਹਨ (ਤੇ ਉਸ ਨੂੰ ਅਨੰਦ ਕੀ ਹੈ ਤੇ ਕਿਵੇਂ ਪਰਾਪਤ

ਹੁੰਦਾ ਹੈ, ਦੀ ਅਸਲੀਅਤ ਸਮਝ ਪੈਂਦੀ ਹੈ)।

(4) (ਬਾਣੀ ਦੀ ਸੂਝ ਨਾਲ) ਜਿਨ੍ਹਾਂ ਵਿਚੋਂ ਤੰਗ ਨਜ਼ਰੀ, ਤੰਗ ਦਿਲੀ ਤੇ ਕੇਵਲ ਆਪਣੇ ਹਿੱਤਾਂ ਦੀ ਰੱਖਿਆ ਕਰਨ ਦੀ ਰੁਚੀ (ਮੋਹ) ਨਾਸ਼ ਹੁੰਦੀਆਂ ਹਨ, ਉਹਨਾਂ ਦਾ ਜੀਵਨ-ਢੰਗ (ਸ਼ਬਦ) ਸਵਰਦਾ ਹੈ (ਸਵਾਰਿਆ)।

(5) ਇਹੋ (ਕਪਟ ਤੇ ਮੋਹ ਦਾ ਨਾਸ਼ ਤੇ ਸੂਝ ਦੀ ਪਰਾਪਤੀ) ਹੀ ਅਨੰਦ ਹੈ ਤੇ ਇਸ ਦੀ ਸੂਝ ਗੁਰਬਾਣੀ ਵਿਚੋਂ ਹੀ ਪਰਾਪਤ ਹੁੰਦੀ ਹੈ।੭।

(8)

(1) **ਬਾਬਾ ਜਿਸੁ ਤੂ ਦੇਹਿ, ਸੋਈ ਜਨੁ ਪਾਵੈ ॥**

(2) **ਪਾਵੈ ਤ ਸੋ ਜਨੁ ਦੇਹਿ ਜਿਸ ਨੋ, ਹੋਰਿ ਕਿਆ ਕਰਹਿ ਵੇਚਾਰਿਆ ॥**

(3) **ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ, ਇਕਿ ਨਾਮਿ ਲਾਗਿ ਸਵਾਰਿਆ ॥**

(4) **ਗੁਰ ਪਰਸਾਦੀ ਮਨੁ ਭਇਆ ਨਿਰਮਲੁ, ਜਿਨਾ ਭਾਣਾ ਭਾਵਏ ॥**

(5) **ਕਹੈ ਨਾਨਕੁ ਜਿਸੁ ਦੇਹਿ ਪਿਆਰੇ, ਸੋਈ ਜਨੁ ਪਾਵਏ ॥੮॥**

**ਟੀਕਾ**

(1) ਹੇ ਮੇਰੇ ਪਿਤਾ ਪਰਮਾਤਮਾ, ਜਿਸ ਨੂੰ ਤੂੰ (ਨਾਮ) ਦੇਵੇਂ, ਉਸ ਨੂੰ ਹੀ (ਨਾਮ) ਪਰਾਪਤ ਹੁੰਦਾ ਹੈ।

(2) (ਨਾਮ ਤੇ) ਉਸ ਨੂੰ ਹੀ ਪਰਾਪਤ ਹੁੰਦਾ ਹੈ ਜਿਸ ਨੂੰ ਤੂੰ ਆਪ ਦੇਵੇਂ, (ਜਿਨ੍ਹਾਂ ਨੂੰ ਤੂੰ ਨਹੀਂ ਦਿੰਦਾ) ਉਹ ਵਿਚਾਰੇ ਕੀ ਕਰ ਸਕਦੇ ਹਨ। (ਉਹਨਾਂ ਦੇ ਕੀ ਵਸ ਹੈ ਕਿ ਉਹ ਪਰਾਪਤ ਕਰਕੇ ਅਨੰਦ ਪਰਾਪਤ ਕਰ ਲੈਣ)।

(3) ਕਈ ਲੋਕ (ਅਨੰਦ ਤੇ ਨਾਮ ਦੀ ਇਛਾ ਵਿਚ) ਭਰਮ ਕਰਕੇ ਕਰਮ ਕਾਂਡਾਂ (ਦਹਦਿਸੀ) ਤੇ ਤੀਰਥ ਅਸਥਾਨਾਂ ਵਿਚ ਖੁਆਰ ਹੁੰਦੇ ਹਨ (ਫਿਰਹਿ) : ਕਈਆਂ ਨੇ ਨਾਮ ਮਾਰਗ ਵਿਚ ਲੱਗਕੇ ਆਪਣੇ ਜੀਵਨ ਕਾਰਜ ਨੂੰ ਸੰਵਾਰ ਲਿਆ ਹੈ (ਆਪਣੀ ਸ਼ਖਸੀਅਤ ਨੂੰ ਸੰਵਾਰ ਲਿਆ ਹੈ)।

(4) (ਨਾਮ) ਗੁਰਬਾਣੀ ਵਿਚਾਰ ਵਿਚੋਂ ਪਰਾਪਤ ਹੁੰਦਾ ਹੈ (ਗੁਰਪਰਸਾਦੀ) ਅਤੇ (ਨਾਮ ਦੁਆਰਾ) ਮਨ ਨਿਰਮਲ ਹੁੰਦਾ ਹੈ। ਨਿਰਮਲ ਮਨ ਉਹਨਾਂ ਦਾ ਹੁੰਦਾ ਹੈ ਜੋ ਰੱਬੀ ਕਾਨੂੰਨ (ਭਾਣਾ) ਦੀ ਅਨੁਸਾਰਤਾ (ਭਾਵਏ) ਕਰਦੇ ਹਨ। (ਭਾਵ ਕਾਨੂੰਨਾਂ ਨੂੰ ਮੰਨਣ ਨਾਲ ਮਨ ਨਿਰਮਲ ਹੁੰਦਾ ਹੈ। ਸੋ ਨਾਮ ਮਨੁੱਖੀ ਮਨ ਨੂੰ ਨਿਰਮਲ ਕਰਦਾ, ਸ਼ਖਸੀਅਤ ਨੂੰ ਸੰਵਾਰਦਾ ਤੇ ਕਾਨੂੰਨ ਦਾ ਸਤਿਕਾਰ ਕਰਨ ਵਾਲਾ ਬਣਾਉਂਦਾ ਹੈ)।

(5) ਹੇ ਮੇਰੇ ਪਿਤਾ ਪਰਮਾਤਮਾ : ਜਿਸ ਨੂੰ ਤੂੰ ਇਹ ਨਾਮ (ਤੇ ਇਸ ਪਰਕਾਰ ਦਾ ਜੀਵਨ) ਦੇਵੇਂ, ਉਹ ਹੀ ਅਨੰਦ ਪਰਾਪਤ ਕਰ ਸਕਦਾ ਹੈ।੮।

(9)

(1) **ਆਵਹੁ ਸੰਤ ਪਿਆਰਿਹੋ, ਅਕਥ ਕੀ ਕਰਹ ਕਹਾਣੀ ॥**

(2) **ਕਰਹ ਕਹਾਣੀ ਅਕਥ ਕੇਰੀ, ਕਿਤੁ ਦੁਆਰੈ ਪਾਈਐ ॥**

(3) **ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ ॥**

(4) **ਹੁਕਮੁ ਮੰਨਿਹੁ ਗੁਰੂ ਕੇਰਾ, ਗਾਵਹੁ ਸਚੀ ਬਾਣੀ ॥**

(5) **ਕਹੈ ਨਾਨਕੁ ਸੁਣਹੁ ਸੰਤਹੁ, ਕਥਿਹੁ ਅਕਥ ਕਹਾਣੀ ॥੯॥**

ਟੀਕਾ

(1) ਹੇ ਮੇਰੇ ਪਿਆਰੇ ਧਰਮ ਵਾਲੇ ਪਾਸੇ ਲਗੇ (ਸੰਤ–ਸੰਤ ਕਾ ਮਾਰਗੁ ਧਰਮ ਦੀ ਪਉੜੀ) ਸਾਥੀਓ, ਆਓ ਤੇ ਅਸੀਂ ਮਿਲ ਕੇ ਬਿਆਨ ਵਿਚ ਨਾ ਆ ਸਕਣ ਵਾਲੇ ਪਰਮਾਤਮਾ (ਅਕਥ) ਦੀ ਕਹਾਣੀ ਕਰੀਏ ।

(2) ਪਰਮਾਤਮਾ ਜੋ ਅਕਥ ਹੈ ਉਸ ਦੀ ਕਹਾਣੀ ਕਰੀਏ ਤੇ (ਇਹ ਜਾਣਨ ਦਾ ਯਤਨ ਕਰੀਏ ਕਿ ਪਰਮਾਤਮਾ ਕਿਸ ਰਾਹੀਂ (ਦੁਆਰੇ–ਰਸਤਾ, ਤਰੀਕਾ) ਪਰਾਪਤ ਹੁੰਦਾ ਹੈ ।

(3) ਤਨ, ਮਨ ਤੇ ਧਨ ਸਭ ਕੁਝ ਗੁਰੂ ਦੇ ਅਰਪਣ ਕਰਕੇ, ਉਸ ਦੀ ਬਾਣੀ ਵਿਚ ਦਿੱਤੀ ਆਗਿਆ (ਹੁਕਮ) ਦੇ ਮੰਨਣ ਕਰਕੇ ਪਰਮਾਤਮਾ ਪਰਾਪਤ ਹੁੰਦਾ ਹੈ (ਪਾਈਐ) ।

(4) ਗੁਰੂ ਦਾ ਹੁਕਮ ਮੰਨੋ, (ਉਸ ਦਾ ਹੁਕਮ ਬਾਣੀ ਵਿਚ ਦਿੱਤਾ ਹੈ, ਇਸ ਲਈ) ਸੱਚੀ ਬਾਣੀ ਨੂੰ ਗਾਓ (ਤੇ ਹੁਕਮ ਨੂੰ ਉਸ ਵਿਚੋਂ ਸਮਝੋ) ।

(5) ਹੇ ਭਲੇ ਪੁਰਸ਼ੋ ਸੁਣੋ, ਨਾ ਕਥੇ ਜਾ ਸਕਣ ਵਾਲੇ ਪਰਮਾਤਮਾ ਦੀ ਕਹਾਣੀ ਕਥਹੁ ।੯ ।

(10)

(1) **ਏ ਮਨ ਚੰਚਲਾ, ਚਤੁਰਾਈ ਕਿਨੈ ਨ ਪਾਇਆ ॥**

(2) **ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ ॥**

(3) **ਏਹ ਮਾਇਆ ਮੋਹਣੀ, ਜਿਨਿ ਏਤੁ ਭਰਮਿ ਭੁਲਾਇਆ ॥**

(4) **ਮਾਇਆ ਤ ਮੋਹਣੀ ਤਿਨੈ ਕੀਤੀ, ਜਿਨਿ ਠਗਉਲੀ ਪਾਈਆ ॥**

(5) **ਕੁਰਬਾਣੁ ਕੀਤਾ ਤਿਸੈ ਵਿਟਹੁ, ਜਿਨਿ ਮੋਹੁ ਮੀਠਾ ਲਾਇਆ ॥**

(6) **ਕਹੈ ਨਾਨਕੁ ਮਨ ਚੰਚਲ, ਚਤੁਰਾਈ ਕਿਨੈ ਨ ਪਾਇਆ ॥੧੦॥**

ਟੀਕਾ

(1) ਹੇ ਮੇਰੇ ਚੰਚਲ ਮਨ (ਤੂੰ ਕਿਸੇ ਅਸੂਲ ਤੇ ਕਾਇਮ ਨਹੀਂ ਰਹਿਣ ਵਾਲਾ ਤੇ ਸਚਾਈ ਤੋਂ ਡੋਲਦਾ ਰਹਿੰਦਾ ਹੈਂ, ਪਰ ਤੂੰ ਵਿਸ਼ਵਾਸ ਕਰ ਕਿ) ਚਤੁਰਾਈ ਨਾਲ ਕਿਸੇ ਨੂੰ ਪਰਮਾਤਮਾ ਦਾ ਮਿਲਾਪ ਨਹੀਂ ਹੋਇਆ ।

(2) ਹੇ ਮੇਰੇ ਮਨ, ਸੁਣ, ਕਿ (ਸੰਸਾਰ ਇਤਿਹਾਸ ਵਿਚ) ਕਿਸੇ ਨੂੰ ਪਰਮਾਤਮਾ ਦੀ ਪਰਾਪਤੀ

ਕਪਟ, ਚਤੁਰਾਈ ਨਾਲ ਨਹੀਂ ਹੋਈ।

(3) (ਮਨੁੱਖ ਅਸੂਲ ਤੋਂ ਮਾਇਆ ਦੇ ਲਾਲਚ ਵਿਚ ਹੀ ਆ ਕੇ ਗਿਰਦਾ ਹੈ ਪਰ) ਇਹ ਮਾਇਆ ਐਸੀ ਸੁੰਦਰੀ ਹੈ ਜੋ ਸਭ ਨੂੰ ਆਪਣੇ ਵਲ ਖਿਚਦੀ ਹੈ ਤੇ ਇਸ ਦੀ ਸੁੰਦਰਤਾ ਤੇ ਭੁਲ ਕੇ ਹਰ ਕੋਈ ਅਗਿਆਨਤਾ ਵਿਚ ਫਸ ਕੇ ਗਲਤੀ ਕਰਦਾ ਹੈ (ਅਸੂਲ ਤੋਂ ਡਿਗਣ ਦੀ ਤੇ ਕਪਟ ਕਰਨ ਦੀ)।

(4) ਮਾਇਆ ਦੇ ਅੰਦਰ ਖਿੱਚ ਦੀ ਤਾਕਤ ਪਰਮਾਤਮਾ ਨੇ ਹੀ ਪੈਦਾ ਕੀਤੀ ਹੈ ਤੇ ਮਾਇਆ ਦੀ ਠੱਗੀ ਵਿਚ ਸਾਰਾ ਸੰਸਾਰ ਫਸ ਗਿਆ ਹੈ।

(5) (ਮਾਇਆ ਦਾ ਲਾਲਚ ਕੁਟੰਭ ਦੇ ਮੋਹ ਕਰਕੇ ਹੈ) ਇਹ ਮੋਹ, ਸੰਬੰਧੀਆਂ ਦਾ ਪਿਆਰ ਜੋ ਇਤਨਾ ਮਿੱਠਾ ਹੈ, ਵੀ ਪਰਮਾਤਮਾ ਨੇ ਹੀ ਪੈਦਾ ਕੀਤਾ ਹੈ। ਮੈਂ ਪਰਮਾਤਮਾ ਤੋਂ ਕੁਰਬਾਨ ਹਾਂ।

(6) ਹੇ ਮੇਰੇ ਚੰਚਲ ਮਨ, ਤੂੰ ਵਿਸ਼ਵਾਸ ਕਰ ਕਿ ਚਤੁਰਾਈ ਤੇ ਅਸੂਲ-ਹੀਣਤਾ ਨਾਲ ਕਿਸੇ ਨੂੰ ਪ੍ਰਭੂ ਮਿਲਾਪ ਨਹੀਂ ਹੋਇਆ।

(11)

**(1) ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥**
**(2) ਏਹੁ ਕੁਟੰਬੁ ਤੂ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ ॥**
**(3) ਸਾਥਿ ਤੇਰੈ ਚਲੈ ਨਾਹੀ, ਤਿਸ ਨਾਲਿ ਕਿਉ ਚਿਤੁ ਲਾਈਐ ॥**
**(4) ਐਸਾ ਕੰਮੁ ਮੂਲੇ ਨ ਕੀਚੈ, ਜਿਤੁ ਅੰਤਿ ਪਛੋਤਾਈਐ ॥**
**(5) ਸਤਿਗੁਰੂ ਕਾ ਉਪਦੇਸੁ ਸੁਣਿ ਤੂ, ਹੋਵੈ ਤੇਰੈ ਨਾਲੇ ॥**
**(6) ਕਹੈ ਨਾਨਕੁ ਮਨ ਪਿਆਰੇ, ਤੂ ਸਦਾ ਸਚੁ ਸਮਾਲੇ ॥੧੧॥**

**ਟੀਕਾ**

(1) ਹੇ ਮੇਰੇ ਪਿਆਰੇ ਮਨ, ਤੂੰ ਸਦਾ ਸਚਾਈ ਦੇ ਅਸੂਲਾਂ ਤੇ ਦ੍ਰਿੜ੍ਹ ਰਹਿ (ਇਹੋ ਸਚੇ-ਪਰਮਾਤਮਾ ਦਾ ਪਿਆਰ ਹੈ)।

(2) (ਸਚਾਈ ਤੇ ਅਸੂਲ ਦਾ ਤਿਆਗ ਮਨੁੱਖ ਕੁਟੰਬ ਦੇ ਮੋਹ ਵਿਚ ਫੱਸ ਕੇ ਕਰਦਾ ਹੈ, ਪਰ ਹੇ ਮੇਰੇ ਮਨ) ਇਹ ਕੁਟੰਬ ਜੋ ਤੂੰ ਦੇਖਦਾ ਹੈਂ ਤੇਰਾ ਸਹਾਈ ਨਹੀਂ ਹੋਣਾ (ਚਲੈ ਨਾਹੀ ਤੇਰੈ ਨਾਲੇ) (ਜਦੋਂ ਤੇਰੇ ਅਸੂਲ-ਹੀਣ ਤੇ ਝੂਠ ਦੇ ਕਰਮਾਂ ਦਾ ਤੈਨੂੰ ਫਲ ਪਰਾਪਤ ਹੋਣਾ ਹੈ)।

(3) (ਮਨੁੱਖੀ ਸਿਆਣਪ ਕਹਿੰਦੀ ਹੈ ਕਿ) ਜੋ ਚੀਜ਼ ਮੌਤ ਮਗਰੋਂ ਕੰਮ ਨਹੀਂ ਆਉਣ ਵਾਲੀ, ਉਸ ਨਾਲ ਪ੍ਰੇਮ ਕਿਉਂ ਪਾਇਆ ਜਾਵੇ?

(4) (ਮਨੁੱਖੀ ਸਿਆਣਪ ਦਾ ਨਿਰਣਾ ਹੈ ਕਿ) ਇਹੋ ਜਿਹਾ ਕੰਮ ਕਦਾਚਿਤ ਨਹੀਂ ਕਰਨਾ

ਚਾਹੀਦਾ, ਜਿਸ ਦੇ ਫਲ (ਅੰਤਿ) ਤੋਂ ਪਛਤਾਵਾ ਪਰਾਪਤ ਹੋਵੇ।

(5) ਹੇ ਮੇਰੇ ਮਨ, ਤੂੰ ਗੁਰਬਾਣੀ ਦੀ ਵਿਚਾਰ ਸੁਣ, ਇਹ (ਵਿਚਾਰ) ਤੇਰੇ ਨਾਲ ਨਿਭੇਗੀ।

(6) ਹੇ ਮੇਰੇ ਪਿਆਰੇ ਮਨ, ਤੂੰ ਸਦਾ ਪਰਮਾਤਮਾ (ਸਚੁ) ਨੂੰ ਯਾਦ ਕਰ।੧੧।

(12)

**(1) ਅਗਮ ਅਗੋਚਰਾ, ਤੇਰਾ ਅੰਤੁ ਨ ਪਾਇਆ ॥**

**(2) ਅੰਤੋ ਨ ਪਾਇਆ ਕਿਨੈ ਤੇਰਾ, ਆਪਣਾ ਆਪੁ ਤੂ ਜਾਣਹੇ ॥**

**(3) ਜੀਅ ਜੰਤ ਸਭਿ ਖੇਲੁ ਤੇਰਾ, ਕਿਆ ਕੋ ਆਖਿ ਵਖਾਣਏ ॥**

**(4) ਆਖਹਿ ਤ ਵੇਖਹਿ ਸਭੁ ਤੂ ਹੈ, ਜਿਨਿ ਜਗਤੁ ਉਪਾਇਆ ॥**

**(5) ਕਹੈ ਨਾਨਕੁ ਤੂ ਸਦਾ ਅਗੰਮੁ ਹੈ, ਤੇਰਾ ਅੰਤੁ ਨ ਪਇਆ ॥੧੨॥**

ਟੀਕਾ

(1) ਤੇਰਾ ਅੰਤ ਕਿਸੇ ਨੂੰ ਪਰਾਪਤ ਨਹੀਂ ਹੋਇਆ, ਤੂੰ ਮਨ, ਕਲਪਨਾ ਬੁਧੀ ਤੋਂ ਪਰੇ ਹੈਂ (ਅਗੰਮ), ਤੂੰ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈਂ (ਅਗੋਚਰ)।

(2) ਕਿਸੇ ਮਨੁੱਖ ਨੂੰ ਤੇਰਾ ਸਾਰਾ ਭੇਦ ਤੇ ਤੇਰੀ ਸਾਰੀ ਥਹੁ (ਅੰਤ) ਦਾ ਪਤਾ ਨਹੀਂ ਲੱਗ ਸਕਿਆ। ਤੂੰ ਆਪਣੀ ਸਾਰੀ ਮਹਾਨਤਾ ਤੇ ਆਪਣੇ ਸਾਰੇ ਭੇਦ ਕੇਵਲ ਆਪ ਹੀ ਜਾਣਦਾ ਹੈਂ।

(3) (ਹਾਂ, ਇਤਨੀ ਗੱਲ ਪਰਤੱਖ ਹੈ ਕਿ) ਸਾਰੇ ਜੀਵ ਜੰਤੂ ਤੇਰਾ ਰਚਿਆ ਨਾਟਕ ਹਨ (ਖੇਲ)–ਪਰ ਇਹਨਾਂ ਦਾ (ਤੇ ਇਸ ਕੁਦਰਤ ਦੀ ਵਿਸ਼ਾਲਤਾ ਦਾ ਜੋ ਤੇਰਾ ਰੰਗ ਮੰਚ ਹੈ) ਉਸ ਦਾ ਵੀ ਕੋਈ ਕੀ ਬਿਆਨ ਦੱਸ ਸਕਦਾ ਹੈ।

(4) (ਹਾਂ, ਇਹ ਵੀ ਪਰਤੱਖ ਹੈ ਕਿ) ਜੋ ਕਰਤੱਵ ਇਹ ਜੀਵ ਆਖਣ, ਬੋਲਣ ਵਿਚ ਕਰਦੇ ਹਨ, ਉਹ ਸਭ ਤੇਰਾ ਹੀ ਕਰਤੱਵ ਹੈ, ਇਹਨਾਂ ਵਿਚੋਂ ਤੂੰ ਹੀ ਬੋਲਦਾ ਤੇ ਕਰਤੱਵ ਕਰਦਾ ਹੈਂ ਕਿਉਂਕਿ ਤੂੰ ਇਹਨਾਂ ਦਾ ਰਚਨਹਾਰ ਹੈਂ।

(5) ਤੂੰ ਸਦਾ ਮਨ, ਬੁਧੀ, ਕਲਪਨਾ ਤੋਂ ਪਰੇ ਹੈਂ ਤੇ ਤੇਰਾ ਸਾਰਾ ਭੇਦ, ਥਹੁ ਕਿਸੇ ਨੂੰ ਪਤਾ ਨਹੀਂ ਹੈ।੧੨।

(13)

**(1) ਸੁਰਿ ਨਰ ਮੁਨਿ ਜਨ ਅੰਮ੍ਰਿਤ ਖੋਜਦੇ, ਸੁ ਅੰਮ੍ਰਿਤ ਗੁਰ ਤੇ ਪਾਇਆ ॥**

**(2) ਪਾਇਆ ਅੰਮ੍ਰਿਤ ਗੁਰਿ ਕ੍ਰਿਪਾ ਕੀਨੀ, ਸਚਾ ਮਨਿ ਵਸਾਇਆ ॥**

**(3) ਜੀਅ ਜੰਤ ਸਭਿ ਤੁਧੁ ਉਪਾਏ, ਇਕਿ ਵੇਖਿ ਪਰਸਣਿ ਆਇਆ ॥**

**(4) ਲਬੁ ਲੋਭੁ ਅਹੰਕਾਰੁ ਚੂਕਾ, ਸਤਿਗੁਰੂ ਭਲਾ ਭਾਇਆ ॥**

**(5) ਕਹੈ ਨਾਨਕੁ ਜਿਸ ਨੋ ਆਪਿ ਤੁਠਾ, ਤਿਨਿ ਅੰਮ੍ਰਿਤ ਗੁਰ ਤੇ ਪਾਇਆ ॥੧੩॥**

## ਟੀਕਾ

(1) ਦੇਵਤਾ ਪੁਰਸ਼ ਤੇ ਮੁਨੀਸ਼ਰ ਲੋਕ (ਭਾਵ ਬੜੀ ਬੜੀ ਉੱਚੀ ਅਵਸਥਾ ਦੇ ਲੋਕ ਵੀ) ਜਿਸ ਅੰਮ੍ਰਿਤ ਦੀ ਲੋਚਾ ਰਖਦੇ ਹਨ, ਉਹ ਗੁਰੂ ਤੋਂ ਪਰਾਪਤ ਹੁੰਦਾ ਹੈ।

(2) ਅੰਮ੍ਰਿਤ ਅਵਸਥਾ ਦੀ ਪਰਾਪਤੀ ਗੁਰੂ ਦੀ ਕਿਰਪਾ ਤੋਂ ਹੁੰਦੀ ਹੈ। ਗੁਰੂ ਦੀ ਕਿਰਪਾ ਨਾਲ ਸਚਾਈ ਦਾ ਹਿਰਦੇ ਵਿਚ ਵਾਸ ਹੁੰਦਾ ਹੈ।

(3) (ਗੁਰੂ ਦੀ ਕਿਰਪਾ ਨਾਲ ਇਹ ਵਿਚਾਰ ਮਨ ਵਿਚ ਦ੍ਰਿੜ੍ਹ ਹੁੰਦਾ ਹੈ ਕਿ) ਸਾਰੇ ਜੀਵ ਜੰਤ ਪ੍ਰਭੂ ਦੇ ਪੈਦਾ ਕੀਤੇ ਹੋਏ ਹਨ (ਇਸ ਲਈ ਸਤਿਕਾਰ ਦੇ ਹੱਕਦਾਰ ਹਨ ਤੇ ਬਰਾਬਰ ਹਨ), ਗੁਰੂ ਦੀ ਕਿਰਪਾ ਨਾਲ ਸੂਝ ਪੈਦਾ ਹੁੰਦੀ ਹੈ ਕਿ) ਮਨੁੱਖਤਾ ਤੇ ਸੰਸਾਰ 'ਇਕਿ' ਹਨ ਤੇ ਸਤਿਕਾਰ (=ਪਰਸਣਿ=ਪੂਜਾ) ਦੇ ਹੱਕਦਾਰ ਹਨ।

(4) (ਪਰ ਸਾਰੇ ਮਨੁੱਖਾਂ ਦਾ ਸਤਿਕਾਰ ਉਹ ਕਰ ਸਕਦਾ ਹੈ ਜਿਸ ਵਿਚੋਂ) ਖੁਦਗਰਜ਼ੀ ਆਪਣੇ ਸੁਆਦ ਵਿਚ ਮਸਤ ਰਹਿਣਾ (=ਲਬ), ਆਪਣੇ ਆਰਾਮ ਲਈ ਮਾਇਆ ਇਕੱਤਰ ਕਰੀ ਜਾਣਾ (=ਲੋਭੁ), ਆਪਣੇ ਆਪ ਨੂੰ ਦੂਜਿਆਂ ਤੋਂ ਵੱਡਾ ਸਿੱਧ ਕਰਨਾ = (ਅਹੰਕਾਰੁ)–ਨਾਸ਼ ਹੋਵੇ (ਇਹ ਬਾਣੀ ਦੇ ਵਿਚਾਰ ਨਾਲ ਨਾਸ਼ ਹੁੰਦੀ ਹੈ), ਪਰ ਬਾਣੀ (ਸਤਿਗੁਰੂ) ਦੀ ਪਰੇਰਨਾ ਮਨੁੱਖ ਨੂੰ ਪੂਰੀ ਤਰ੍ਹਾਂ ਸਵੀਕਾਰ ਕਰੇ, ਤਦ!

(5) ਜਿਸ ਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ (ਪ੍ਰਭੂ ਦੀ ਕਿਰਪਾ ਇਹੋ ਹੈ) ਉਸ ਨੂੰ ਗੁਰੂ ਤੋਂ ਅੰਮ੍ਰਿਤ ਅਵਸਥਾ ਪਰਾਪਤ ਹੁੰਦੀ ਹੈ ॥੧੩॥

## (14)

(1) **ਭਗਤਾ ਕੀ ਚਾਲ ਨਿਰਾਲੀ ॥**
(2) **ਚਾਲਾ ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ ॥**
(3) **ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ, ਬਹੁਤ ਨਾਹੀ ਬੋਲਣਾ ॥**
(4) **ਖੰਨਿਅਹੁ ਤਿਖੀ ਵਾਲਹੁ ਨਿਕੀ, ਏਤੁ ਮਾਰਗਿ ਜਾਣਾ ॥**
(5) **ਗੁਰਪਰਸਾਦੀ ਜਿਨੀ ਆਪੁ ਤਜਿਆ, ਹਰਿ ਵਾਸਨਾ ਸਮਾਣੀ ॥**
(6) **ਕਹੈ ਨਾਨਕੁ ਚਾਲ ਭਗਤਾ, ਜੁਗਹੁ ਜੁਗੁ ਨਿਰਾਲੀ ॥੧੪॥**

## ਟੀਕਾ

(1) ਭਗਤਾਂ ਦੀ ਜੀਵਨ ਜਾਚ (ਚਾਲ) ਸੰਸਾਰੀ ਲੋਕਾਂ ਤੋਂ (ਸਦਾ) ਵੱਖਰੀ (ਨਿਰਾਲੀ) ਰਹੀ ਹੈ।

(2) ਭਗਤਾਂ ਦੀ ਜੀਵਨ-ਜਾਚ ਨਿਰਾਲੀ ਰਹੀ ਹੈ–ਉਹਨਾਂ ਦਾ (ਚੁਣਿਆ) ਮਾਰਗ ਸਦਾ ਕਠਿਨ (ਬਿਖਮ) ਰਿਹਾ ਹੈ।

(3) (ਉਹਨਾਂ ਦਾ ਜੀਵਨ ਮਾਰਗ ਆਪਾ-ਵਾਰਨ ਦਾ ਮਾਰਗ ਹੈ ਜਿਸ ਵਿਚ) ਜਾਤੀ ਸੁੱਖ (=ਲਬੁ), ਜ਼ਾਤੀ ਹਿੱਤ (=ਲੋਭੁ), ਜ਼ਾਤੀ ਮਹਾਨਤਾ (=ਅਹੰਕਾਰ) ਦਾ ਤਿਆਗ ਕਰਨਾ ਪੈਂਦਾ ਹੈ ਤੇ ਜਿਸ (ਮਾਰਗ) ਵਿਚ ਤ੍ਰਿਸ਼ਨਾ ਤੇ ਆਪਣੀ ਪ੍ਰਸੰਸਾ (ਬੋਲਣਾ) ਨੂੰ ਤਿਆਗਣਾ ਪੈਂਦਾ ਹੈ ।

(4) (ਇਹ ਆਪਾ ਵਾਰਨ ਦਾ ਮਾਰਗ) ਖੰਡੇ ਦੀ ਧਾਰ ਨਾਲੋਂ ਤਿੱਖਾ ਹੈ ਤੇ ਵਾਲ ਨਾਲੋਂ ਬਰੀਕ ਹੈ ।

(5) ਇਸ ਮਾਰਗ ਤੇ ਤੁਰਨ ਨਾਲ ਪ੍ਰਭੂ-ਸੁਗੰਧ ਮਨੁੱਖ ਦੇ ਅੰਦਰ ਪਰਵੇਸ਼ ਕਰਦੀ ਹੈ ।

(6) ਭਗਤਾਂ ਦੀ ਜੀਵਨ ਜਾਚ ਜੁਗਾਂ ਜੁਗਾਂ ਤੋਂ (ਆਮ ਸੰਸਾਰੀ ਲੋਕਾਂ ਤੋਂ ਨਿਰਾਲੀ ਰਹੀ ਹੈ ॥੧੪॥

(15)

**(1) ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ, ਹੋਰੁ ਕਿਆ ਜਾਣਾ ਗੁਣ ਤੇਰੇ ॥**
**(2) ਜਿਵ ਤੂ ਚਲਾਇਹਿ ਤਿਵੈ ਚਲਹ, ਜਿਨਾ ਮਾਰਗਿ ਪਾਵਹੇ ॥**
**(3) ਕਰਿ ਕਿਰਪਾ ਜਿਨੀ ਨਾਮਿ ਲਾਇਹਿ, ਸਿ ਹਰਿ ਹਰਿ ਸਦਾ ਧਿਆਵਹੇ ॥**
**(4) ਜਿਸਨੋ ਕਥਾ ਸੁਣਾਇਹਿ ਆਪਣੀ, ਸਿ ਗੁਰ ਦੁਆਰੈ ਸੁਖੁ ਪਾਵਹੇ ॥**
**(5) ਕਹੈ ਨਾਨਕੁ ਸਚੇ ਸਾਹਿਬ, ਜਿਉ ਭਾਵੈ ਤਿਵੈ ਚਲਾਵਹੇ ॥੧੫॥**

**ਟੀਕਾ**

(1) ਹੇ ਮੇਰੇ ਮਾਲਕ (=ਸੁਆਮੀ), ਮੈਂ ਤੇਰੀ ਸਾਰੀ ਸਮਰੱਥਾ (ਗੁਣ) ਨੂੰ ਨਹੀਂ ਜਾਣਦਾ, (ਪਰ ਇਹ ਪਰਤੀਤ ਹੁੰਦਾ ਹੈ) ਕਿ ਜਿਵੇਂ ਤੂੰ (ਅੰਦਰੋਂ) ਆਵਾਜ਼ ਦੇ ਕੇ ) ਕਿਸੇ ਤੋਂ ਕਰਮ ਕਰਾਉਂਦਾ ਹੈਂ (ਚਲਾਇਹਿ) ਇਵੇਂ ਹੀ ਜੀਵ ਕਰਮ ਕਰਦੇ ਹਨ ।

(2) ਜਿਵੇਂ ਤੂੰ (ਆਤਮਾ–ਜ਼ਮੀਰ ਦੁਆਰਾ) ਅਗਵਾਈ ਕਰਦਾ ਹੈਂ (ਚਲਾਇਹਿ) ਤਿਵੇਂ ਹੀ ਮਨੁੱਖ ਕਰਮ ਕਰਦੇ ਹਨ; (ਜਿਨ੍ਹਾਂ ਤੇ ਤੇਰੀ ਕਿਰਪਾ ਹੈ) ਉਹਨਾਂ ਨੂੰ ਤੂੰ ਠੀਕ ਪਰੇਰਨਾ ਦਿੰਦਾ ਹੈਂ ਤੇ ਠੀਕ ਮਾਰਗ ਤੇ ਚਲਾਉਂਦਾ ਹੈਂ ।

(3) (ਜਿਨ੍ਹਾਂ ਤੇ ਤੇਰੀ ਕਿਰਪਾ ਹੈ ਉਹਨਾਂ ਨੂੰ) ਤੂੰ ਨਾਮ ਵਿਚ ਲਗਾਉਂਦਾ ਹੈਂ ਤੇ (ਉਹ ਸਦਾ ਤੇਰੀ ਹਜ਼ੂਰੀ ਵਿਚ ਕਰਮ ਕਰਦੇ ਹਨ) ਉਹ ਸਦਾ ਤੈਨੂੰ ਯਾਦ ਕਰਦੇ ਹਨ ।

(4) (ਜਿਸ ਤੇ ਤੇਰੀ ਕਿਰਪਾ ਹੈ) ਉਸ ਨੂੰ ਤੂੰ ਆਪਣੀ ਸੂਝ ਬਖਸ਼ਦਾ ਹੈਂ (ਕਥਾ=ਸਰਗੁਣ ਪਰਮਾਤਮਾ ਦੀ ਸੂਝ, ਹੁਕਮ ਦੀ ਸੂਝ, ਭਗਤਾਂ ਰਾਹੀਂ ਕੀਤੇ ਕਰਮਾਂ ਦੀ ਸੂਝ)–ਇਹ ਕਥਾ ਗੁਰੂ ਰਾਹੀਂ ਪਰਾਪਤ ਹੁੰਦੀ ਹੈ ਤੇ ਸੁੱਖ ਦਿੰਦੀ ਹੈ ।

(5) ਹੇ ਸੱਚੇ ਮਾਲਕ, (ਤੂੰ ਮਾਲਕ ਹੈਂ, ਮੈਂ ਤੇਰੇ ਪਾਸ ਜੁਆਬ-ਦੇਹ ਹਾਂ) (ਜਿਸ ਤੇ ਤੇਰੀ ਕਿਰਪਾ ਹੈ) ਉਸ ਨੂੰ ਤੂੰ ਉਸ ਮਾਰਗ ਤੇ ਚਲਾਉਂਦਾ ਹੈਂ ਜੋ ਤੈਨੂੰ ਪਸੰਦ ਹੈ ॥੧੫॥

(16)

(1) ਏਹੁ ਸੋਹਿਲਾ ਸਬਦੁ ਸੁਹਾਵਾ ॥
(2) ਸਬਦੋ ਸੁਹਾਵਾ ਸਦਾ ਸੋਹਿਲਾ, ਸਤਿਗੁਰੂ ਸੁਣਾਇਆ ॥
(3) ਏਹੁ ਤਿਨ ਕੈ ਮੰਨਿ ਵਸਿਆ, ਜਿਨ ਧੁਰਹੁ ਲਿਖਿਆ ਆਇਆ ॥
(4) ਇਕਿ ਫਿਰਹਿ ਘਨੇਰੇ, ਕਰਹਿ ਗਲਾ, ਗਲੀ ਕਿਨੈ ਨ ਪਾਇਆ ॥
(5) ਕਹੈ ਨਾਨਕੁ ਸਬਦੁ ਸੋਹਿਲਾ, ਸਤਿਗੁਰੂ ਸੁਣਾਇਆ ॥੧੬॥

ਟੀਕਾ

(1) (ਇਹ ਬਾਣੀ) ਪ੍ਰਭੂ ਦੀ ਉਸਤਤ ਹੈ (ਸੋਹਿਲਾ) (ਇਹ) ਗੁਰੂ ਦੇ ਪ੍ਰਭੂ ਬਾਰੇ (ਜ਼ਾਤੀ ਤਜਰਬੇ) ਪ੍ਰਭੂ ਦਰਸ਼ਨ ਤੇ ਆਧਾਰਤ (ਸ਼ਬਦੁ ਪ੍ਰਭੂ ਦਰਸ਼ਨ ਦਾ ਜ਼ਾਤੀ ਤਜਰਬਾ) (ਅਤੇ ਇਸ ਲਈ) ਇਹ ਸੋਹਣੀ (ਸੁਹਾਵਾ) ਹੈ (ਭਾਵ ਪ੍ਰਭਾਵਸ਼ਾਲੀ ਹੈ)।

(2) ਇਹ ਬਾਣੀ (ਸਬਦੋ) ਪ੍ਰਭਾਵਸ਼ਾਲੀ ਹੈ ਤੇ ਸਦੀਵੀ ਉਸਤਤੀ ਵਾਲੀ ਹੈ-ਇਹ ਬਾਣੀ ਜੋ ਗੁਰੂ ਨੇ (ਮਨੁੱਖ ਨੂੰ, ਉਸ ਦੀ ਕਲਿਆਨ ਹਿੱਤ) ਸੁਣਾਈ ਹੈ।

(3) ਇਹ (ਸ਼ਬਦ, ਬਾਣੀ, ਸੋਹਿਲਾ) ਉਹਨਾਂ ਪੁਰਸ਼ਾਂ ਦੇ ਹਿਰਦੇ ਵਿਚ ਟਿਕਦੀ ਹੈ, ਜਿਨ੍ਹਾਂ ਤੇ ਪ੍ਰਭੂ (ਧੁਰਹੁ) ਦੀ ਕਿਰਪਾ ਹੈ, ਜਿਨ੍ਹਾਂ ਦੇ ਮਸਤਕ ਵਿਚ ਧੁਰ ਦਰਗਾਹ ਤੋਂ ਲਿਖਿਆ ਹੋਇਆ ਹੈ।

(4) ਬਹੁਤ ਲੋਕ (ਇਕਿ-ਕਈ ਲੋਕ) (ਧਰਤੀ, ਤੀਰਥਾਂ, ਸੰਸਾਰੀ ਗੁਰੂਆਂ, ਆਪਣੇ ਜਤਨਾਂ) ਬਹੁਤਾ ਫਿਰਦੇ ਹਨ, (ਪਰ ਆਤਮ ਤੀਰਥ, ਅੰਤਰਗਤਿ ਤੀਰਥ, ਦੀ ਪਹਿਚਾਨ ਨਹੀਂ ਕਰਦੇ) ਅਤੇ (ਦੂਜਿਆਂ ਨੂੰ ਪਤਿਆਉਣ ਲਈ, ਆਪਣੇ ਬਾਰੇ ਲੋਕਾਂ ਨੂੰ ਸੰਤੁਸ਼ਟ ਕਰਨ ਲਈ, ਆਪਣੀ ਸਫਾਈ ਪੇਸ਼ ਕਰਨ ਲਈ, ਦੂਜਿਆਂ ਤੇ ਆਪਣਾ ਪਰਭਾਵ ਪਾਉਣ ਲਈ) ਗੱਲਾਂ ਕਰਦੇ ਹਨ; ਪਰ (ਕੇਵਲ) ਗੱਲਾਂ ਨਾਲ (ਤੇ ਅਮਲੀ ਜੀਵਨ ਤੇ ਸ੍ਵੈਪਹਿਚਾਨ ਤੋਂ ਬਿਨਾਂ) ਪਰਮਾਤਮਾ ਦੀ ਪਰਾਪਤੀ ਕਿਸੇ ਨੂੰ ਨਹੀਂ ਹੋਈ।

(5) ਇਹ ਸਬਦੁ (ਬਾਣੀ) ਤੇ ਪ੍ਰਭੂ ਉਸਤਤ ਗੁਰੂ ਨੇ ਸੁਣਾਏ ਹਨ ॥੧੬॥

(17)

(1) ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥
(2) ਹਰਿ ਧਿਆਇਆ ਪਵਿਤੁ ਹੋਏ, ਗੁਰਮੁਖਿ ਜਿਨਿ ਧਿਆਇਆ ॥
(3) ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ, ਪਵਿਤੁ ਸੰਗਤਿ ਸਬਾਈਆ ॥
(4) ਕਹਦੇ ਪਵਿਤੁ ਸੁਣਦੇ ਪਵਿਤੁ, ਸੇ ਪਵਿਤੁ ਜਿਨੀ ਮੰਨਿ ਵਸਾਇਆ ॥
(5) ਕਹੈ ਨਾਨਕੁ ਸੇ ਪਵਿਤੁ, ਜਿਨੀ ਗੁਰਮਖਿ ਹਰਿ ਹਰਿ ਧਿਆਇਆ ॥੧੭॥

ਟੀਕਾ

(1) ਜੀਵਨ ਪਵਿੱਤਰਤਾ ਉਹਨਾਂ ਨੂੰ ਪਰਾਪਤ ਹੋਈ ਹੈ ਜਿਨ੍ਹਾਂ ਨੇ ਹਰੀ ਪਰਮਾਤਮਾ ਨੂੰ ਸਿਮਰਿਆ ਹੈ ।

(2) ਉਹ ਪਵਿੱਤਰ ਹੋ ਗਏ ਜਿਨ੍ਹਾਂ ਹਰੀ ਨੂੰ ਸਿਮਰਿਆ, ਜਿਨ੍ਹਾਂ ਨੇ ਗੁਰੂ ਦੁਆਰਾ ਹਰੀ ਨੂੰ ਯਾਦ ਕੀਤਾ ।

(3) (ਕੇਵਲ ਉਹ ਹੀ ਪਵਿੱਤਰ ਨਹੀਂ ਹੋਏ) ਉਹਨਾਂ ਦੇ ਮਾਤਾ, ਪਿਤਾ, ਪਰਿਵਾਰ ਤੇ ਸਾਥੀ ਵੀ ਪਵਿੱਤਰ ਹੋ ਗਏ ਤੇ ਉਹਨਾਂ ਦੇ ਸੰਬੰਧ ਵਿਚ ਆਉਣ ਵਾਲੇ ਹੋਰ ਸਤਿਸੰਗੀ ਵੀ ਪਵਿੱਤਰ ਹੋ ਗਏ ।

(4) ਜੋ ਹਰੀ ਦਾ ਨਾਮ ਆਖਦੇ ਹਨ, ਸੁਣਦੇ ਹਨ, ਉਹ ਪਵਿੱਤਰ ਹੁੰਦੇ ਹਨ ਅਤੇ ਉਹ ਵੀ ਪਵਿੱਤਰ ਹੋਏ ਹਨ ਜਿਨ੍ਹਾਂ ਮਨ ਵਿਚ ਹਰੀ ਵਸਾਇਆ ਹੈ ।

(5) ਉਹ ਪਵਿੱਤਰ ਹੋਏ ਹਨ ਜਿਨ੍ਹਾਂ ਨੇ ਗੁਰੂ ਦੁਆਰਾ ਪ੍ਰਭੂ ਦਾ ਸਿਮਰਨ ਕੀਤਾ ਹੈ ॥੧੭॥

(18)

(1) **ਕਰਮੀ ਸਹਜੁ ਨ ਊਪਜੈ, ਵਿਣੁ ਸਹਜੈ ਸਹਸਾ ਨ ਜਾਇ ॥**
(2) **ਨਹ ਜਾਇ ਸਹਸਾ ਕਿਤੈ ਸੰਜਮਿ, ਰਹੇ ਕਰਮ ਕਮਾਏ ॥**
(3) **ਸਹਸੈ ਜੀਉ ਮਲੀਣੁ ਹੈ, ਕਿਤੁ ਸੰਜਮਿ ਧੋਤਾ ਜਾਏ ॥**
(4) **ਮੰਨੁ ਧੋਵਹੁ ਸਬਦਿ ਲਾਗਹੁ, ਹਰਿ ਸਿਉ ਰਹਹੁ ਚਿਤੁ ਲਾਇ ॥**
(5) **ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ, ਇਹੁ ਸਹਸਾ ਇਵ ਜਾਇ ॥੧੮॥**

ਟੀਕਾ

(1) (ਰਸਮੀ ਪੂਜਾ ਪਾਠ ਨਾਲ, ਵਿਖਾਵੇ ਖਾਤਰ ਕੀਤੇ ਧਾਰਮਕ ਕਰਮਾਂ ਨਾਲ, ਜਾਂ ਫਲ ਦੀ ਇੱਛਾ ਰੱਖ ਕੇ ਕੀਤੇ ਪੁੰਨ ਦਾਨ ਆਦਿ) ਕਰਮਾਂ ਨਾਲ (=ਕਰਮੀ) ਬ੍ਰਹਮ ਗਿਆਨ (=ਸਹਜੁ=ਪੂਰਨ ਅਸਲੀਅਤ ਦਾ ਗਿਆਨ) ਨਹੀਂ ਪਰਾਪਤ ਹੁੰਦਾ ਅਤੇ ਗਿਆਨ ਤੋਂ ਬਿਨਾਂ ਭਰਮ (ਸਹਸਾ) ਨਾਸ ਨਹੀਂ ਹੁੰਦਾ ।

(2) ਕਿਸੇ ਰਸਮੀ ਸਾਧਨ ਤੇ ਹਠ, ਇੰਦ੍ਰੀ ਦਮਨ ਆਦਿ ਨਾਲ (=ਸੰਜਮਿ) ਅਗਿਆਨਤਾ (=ਸਹਸਾ) ਨਾਸ਼ ਨਹੀਂ ਹੁੰਦੀ, ਧਰਮ ਕਰਮ ਵੀ ਕਮਾ ਕਮਾ ਕੇ ਥੱਕ ਗਏ ।

(3) ਜਿਤਨੇ ਤੀਕ ਅਗਿਆਨਤਾ (ਸਹਸਾ=ਮਾਇਆ ਵੱਡੀ ਹੈ ਕਿ ਪਰਮਾਤਮਾ) ਹੈ, ਹਿਰਦਾ ਮਲੀਨ ਰਹਿੰਦਾ (ਅਤੇ ਮਨੁੱਖੀ ਵਿਹਾਰ ਕਰਮ ਕਪਟ ਵਾਲੇ ਹੁੰਦੇ ਹਨ), ਕਿਹੜੇ ਸਾਧਨਾਂ ਨਾਲ ਹਿਰਦੇ ਨੂੰ ਨਿਰਮਲ (ਧੋਤਾ) ਕੀਤਾ ਜਾਏ?

(4) ਹਿਰਦਾ ਸ਼ਬਦ (ਦੀ ਵਿਚਾਰ) ਨਾਲ ਹੀ ਧੋਤਾ ਜਾ ਸਕਦਾ ਹੈ (ਸੰਸਕਾਰਾਂ ਦੀ ਮੈਲ) ਮਨ ਨੂੰ ਲੱਗੀ ਹੋਈ ਹੈ । ਸ਼ਬਦ=ਪੂਰਨ ਗਿਆਨ ਜੋ ਗੁਰੂ ਨੂੰ ਪਰਮਾਤਮਾ ਦੇ ਦਰਸ਼ਨ

ਨਾਲ ਪਰਾਪਤ ਹੁੰਦਾ ਹੈ, (ਸ਼ਬਦ ਹਰੀ ਸਿਮਰਨ ਦ੍ਰਿੜ੍ਹਾਂਦਾ ਹੈ) ਤੇ ਹਰੀ ਸਿਮਰਨ ਵਿਚ ਬਿਰਤੀ ਲੱਗਣ ਨਾਲ ਮਨ ਨਿਰਮਲ ਹੁੰਦਾ ਹੈ ।

(5) ਗੁਰੂ ਦੀ ਕਿਰਪਾ ਨਾਲ (ਸ਼ਬਦ ਪਰਾਪਤ ਹੁੰਦਾ ਹੈ ਤੇ) ਗਿਆਨ ਹਿਰਦੇ ਵਿਚੋਂ ਉਪਜਦਾ ਹੈ ਅਤੇ ਇਸ ਤਰ੍ਹਾਂ ਅਗਿਆਨਤਾ ਨਾਸ਼ ਹੁੰਦੀ ਹੈ (ਅਤੇ ਕਰਮ ਨਿਰਮਲ ਹੁੰਦੇ ਹਨ) ॥੧੮॥

## (19)

**(1) ਜੀਅਹੁ ਮੈਲੇ ਬਾਹਰਹੁ ਨਿਰਮਲ ॥**

**(2) ਬਾਹਰਹੁ ਨਿਰਮਲ ਜੀਅਹੁ ਤ ਮੈਲੇ, ਤਿਨੀ ਜਨਮੁ ਜੂਐ ਹਾਰਿਆ ॥**

**(3) ਏਹ ਤਿਸਨਾ ਵਡਾ ਰੋਗੁ ਲਗਾ, ਮਰਣੁ ਮਨਹੁ ਵਿਸਾਰਿਆ ॥**

**(4) ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ, ਫਿਰਹਿ ਜਿਉ ਬੇਤਾਲਿਆ ॥**

**(5) ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ, ਤਿਨੀ ਜਨਮੁ ਜੂਐ ਹਾਰਿਆ ॥੧੯॥**

### ਟੀਕਾ

(1) (ਜੋ ਮਨੁੱਖ) ਅੰਦਰੋਂ ਮੈਲੇ ਹਨ (ਭਾਵ ਉਹਨਾਂ ਦੇ ਅੰਦਰ ਤ੍ਰਿਸ਼ਨਾ, ਕੂੜ ਹੈ) ਅਤੇ ਬਾਹਰੋਂ ਸੋਭਾ ਵਾਲੇ ਹਨ ।

(2) ਜੋ ਬਾਹਰੋਂ ਸੋਭਾ ਵਾਲੇ ਤੇ ਅੰਦਰੋਂ ਮੈਲੇ ਹਨ ਉਹਨਾਂ ਨੇ ਜੀਵਨ ਦੇ ਮੰਤਵ ਨੂੰ ਨਹੀਂ ਸਮਝਿਆ ਤੇ ਇਸ ਜੀਵਨ ਨੂੰ ਗ਼ਲਤ ਦਾਅ ਤੇ ਲਗਾ ਕੇ ਜੂਏ ਵਿਚ ਹਾਰ ਦਿੱਤਾ ਹੈ । (ਜੀਵਨ ਦਾ ਮੰਤਵ ਸੱਚ ਨੂੰ ਗ੍ਰਹਿਣ ਕਰਨਾ ਤੇ ਕੂੜ ਨੂੰ ਤਜਣਾ ਸੀ ਪਰ ਉਹਨਾਂ ਨੇ ਸਚੁ ਤਜਿਆ, ਕੂੜੇ ਲਾਗੇ) ।

(3) (ਜੀਵਨ ਨੂੰ ਗ਼ਲਤ ਦਾਅ ਤੇ ਇਸ ਤਰ੍ਹਾਂ ਲਗਾਇਆ ਕਿ) ਉਹ ਤ੍ਰਿਸ਼ਨਾ ਜੋ ਵੱਡਾ ਰੋਗ ਹੈ, ਇਸ ਦੇ ਅਧੀਨ ਜੀਵਨ ਬਤੀਤ ਕੀਤਾ ਤੇ ਤ੍ਰਿਸ਼ਨਾ ਲਈ 'ਸਚੁ ਤਜਿਆ ਕੂੜੇ ਲਾਗੇ' ਨਾਲ ਮਾਇਆ ਇਕੱਤ੍ਰ ਕਰਦੇ ਰਹੇ ਅਤੇ ਮੌਤ ਦਾ ਭੈ ਵੀ ਦਿਲੋਂ ਕੱਢ ਦਿੱਤਾ ਕਿ ਉਹਨਾਂ ਨੇ ਆਪੇ ਕੂੜ ਦੇ ਕਰਮਾਂ ਦਾ ਫਲ ਭੁਗਤਣਾ ਹੈ, ਇਹ ਵੀ ਭੁੱਲ ਗਏ ਕਿ ਮਾਇਆ ਦਾ ਜੀਵਨ ਥੋੜ੍ਹੇ ਚਿਰ ਦਾ ਹੈ, ਇਸ ਲਈ ਅੰਦਰ ਨੂੰ ਕਿਉਂ ਮੈਲਾ ਕਰੀਏ?

(4) ਵੇਦਾਂ ਵਿਚ ਨਾਮ ਨੂੰ ਉੱਤਮ ਮੰਨਿਆ ਹੈ (ਭਾਵ ਭਾਰਤੀ ਧਰਮ, ਸਭਿਆਚਾਰ ਤੇ ਗਿਆਨ ਦਾ ਨਿਰਣਾ ਇਹ ਹੈ ਕਿ ਨਾਮ ਹੀ ਮਨੁੱਖ ਨੂੰ ਸੱਚ ਦਾ ਜੀਵਨ ਦੇ ਸਕਦਾ ਹੈ) ਪਰ ਵੇਦਾਂ ਦੀ ਗੱਲ ਤੇ ਲੋਕ ਸੁਣਦੇ ਨਹੀਂ ਅਤੇ ਆਪ ਹੁਦਰੇ ਭੂਤਨਿਆਂ ਦੀ ਤਰ੍ਹਾਂ (ਮਾਇਆ ਪਿੱਛੇ) ਫਿਰਦੇ ਹਨ ।

(5) ਜਿਨ੍ਹਾਂ ਨੇ ਸੱਚ ਦਾ ਤਿਆਗ ਕੀਤਾ ਹੈ ਅਤੇ ਕੂੜ ਦਾ ਜੀਵਨ ਜੀਵਿਆ ਹੈ, ਉਹਨਾਂ ਜੀਵਨ-ਮੰਤਵ ਨਹੀਂ ਸਮਝਿਆ ਅਤੇ ਇਸ ਨੂੰ ਨਿਰਮੂਲ ਗਵਾ ਲਿਆ ਹੈ ।੧੯ ।

(20)

(1) ਜੀਅਹੁ ਨਿਰਮਲ, ਬਾਹਰਹੁ ਨਿਰਮਲ ॥

(2) ਬਾਹਰਹੁ ਤ ਨਿਰਮਲ, ਜੀਅਹੁ ਨਿਰਮਲ, ਸਤਿਗੁਰ ਤੇ ਕਰਣੀ ਕਮਾਣੀ ॥

(3) ਕੂੜ ਕੀ ਸੋਇ ਪਹੁਚੈ ਨਾਹੀ, ਮਨਸਾ ਸਚਿ ਸਮਾਣੀ ॥

(4) ਜਨਮੁ ਰਤਨੁ ਜਿਨੀ ਖਟਿਆ, ਭਲੇ ਸੇ ਵਣਜਾਰੇ ॥

(5) ਕਹੈ ਨਾਨਕੁ ਜਿਨ ਮੰਨੁ ਨਿਰਮਲੁ, ਸਦਾ ਰਹਹਿ ਗੁਰ ਨਾਲੇ ॥੨੦॥

ਟੀਕਾ

(1) ਜੋ ਮਨੁੱਖ ਹਿਰਦੇ ਕਰਕੇ ਨਿਰਮਲ ਹਨ, ਉਹਨਾਂ ਦਾ ਬਾਹਰਲਾ ਵਤੀਰਾ ਵੀ ਨਿਰਮਲ ਹੋ ਜਾਂਦਾ ਹੈ ।

(2) ਬਾਹਰਲੀ ਵਰਤੋਂ ਉਹਨਾਂ ਦੀ ਨਿਰਮਲ ਹੈ, ਜਿਨ੍ਹਾਂ ਦਾ ਹਿਰਦਾ ਨਿਰਮਲ ਹੈ, ਉਹਨਾਂ ਦੀ ਵਰਤੋਂ ਉਸ ਪਰਕਾਰ ਦੀ ਹੁੰਦੀ ਹੈ ਜੋ ਗੁਰੂ ਨੇ ਆਗਿਆ ਕੀਤੀ ਹੈ ।

(3) ਉਹਨਾਂ ਦੇ ਹਿਰਦੇ ਵਿਚ ਕੂੜ ਦੀ ਸੋ-ਬੋ ਤੀਕ ਨਹੀਂ ਪਹੁੰਚਦੀ (ਭਾਵ ਕੂੜ ਬਿਲਕੁਲ ਨਹੀਂ ਹੁੰਦਾ); ਅਤੇ ਉਹਨਾਂ ਦੀਆਂ ਸਾਰੀਆਂ ਇੱਛਾਵਾਂ (ਮਨਸਾ) ਸੱਚ ਦੇ ਅਧੀਨ ਹੁੰਦੀਆਂ ਹਨ ।

(4) ਜਿਨ੍ਹਾਂ ਲੋਕਾਂ ਨੇ ਜਨਮ ਦੇ ਮਕਸਦ ਨੂੰ ਪਰਾਪਤ ਕਰ ਲਿਆ ਹੈ, ਉਹਨਾਂ ਦੀ ਸੰਸਾਰ ਫੇਰੀ ਸਫਲ ਹੈ । (ਉਹ ਚੰਗੇ ਵਪਾਰੀ ਹਨ) ।

(5) ਜਿਨ੍ਹਾਂ ਲੋਕਾਂ ਦਾ ਮਨ ਨਿਰਮਲ ਹੈ, ਗੁਰੂ ਉਹਨਾਂ ਦੇ ਅੰਗ ਸੰਗ ਹੈ (ਤੇ ਉਹ ਸਦਾ ਗੁਰੂ ਦੀ ਹਜ਼ੂਰੀ ਵਿਚ ਹਨ) ।

(21)

(1) ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥

(2) ਹੋਵੈ ਤ ਸਨਮੁਖੁ ਸਿਖੁ ਕੋਈ, ਜੀਅਹੁ ਰਹੈ ਗੁਰ ਨਾਲੇ ॥

(3) ਗੁਰ ਕੇ ਚਰਨ ਹਿਰਦੈ ਧਿਆਏ, ਅੰਤਰ ਆਤਮੈ ਸਮਾਲੇ ॥

(4) ਆਪੁ ਛਡਿ ਸਦਾ ਰਹੈ ਪਰਣੈ, ਗੁਰ ਬਿਨੁ ਅਵਰੁ ਨ ਜਾਣੈ ਕੋਏ ॥

(5) ਕਹੈ ਨਾਨਕੁ ਸੁਣਹੁ ਸੰਤਹੁ, ਸੋ ਸਿਖੁ ਸਨਮੁਖੁ ਹੋਏ ॥੨੧॥

ਟੀਕਾ

(1) (ਅਨੰਦ ਪਰਾਪਤੀ ਉਸ ਸਿੱਖ ਨੂੰ ਹੈ) ਜੋ ਗੁਰੂ ਦੇ ਸਨਮੁਖ ਹੁੰਦਾ ਹੈ ਭਾਵ ਗੁਰੂ ਦੀ ਆਗਿਆ ਮੰਨ ਲੈਂਦਾ ਹੈ ।

(2) (ਅਨੰਦ ਉਸ ਨੂੰ ਪ੍ਰਾਪਤ ਹੁੰਦਾ ਹੈ) ਜੋ ਸਨਮੁਖ ਹੁੰਦਾ ਹੈ, ਦਿਲੋਂ ਗੁਰੂ ਦੇ ਹੁਕਮ ਅਨੁਸਾਰ ਚਲਦਾ ਹੈ ਭਾਵ ਜਜ਼ਬਾਤੀ ਤੇ ਮਾਨਸਕ ਤੌਰ ਤੇ ਗੁਰੂ ਦਾ ਅਨੁਸਾਰੀ ਹੁੰਦਾ ਹੈ ।

(3) (ਸਨਮੁਖ ਉਹ ਹੁੰਦਾ ਹੈ) ਜੋ ਆਪਣੇ ਹਿਰਦੇ ਤੇ ਅੰਤਰ ਆਤਮੇ ਗੁਰੂ ਦੇ ਚਰਨਾਂ ਦਾ ਧਿਆਨ ਧਰਦਾ ਹੈ । ਭਾਵ ਜੋ ਹਿਰਦੇ ਤੇ ਆਤਮਾ ਕਰਕੇ ਗੁਰੂ ਦੇ ਹੁਕਮ ਨੂੰ ਪਰਵਾਨ ਕਰਦਾ ਹੈ ।

(4) (ਗੁਰੂ ਦੇ ਹੁਕਮ ਨੂੰ ਪਰਵਾਨ ਉਹ ਕਰਦਾ ਹੈ) ਜੋ ਆਪਣੀ ਸਮਝ ਨੂੰ ਛੱਡ ਕੇ ਗੁਰੂ ਦੀ ਆਗਿਆ ਨੂੰ ਮਹਾਨ ਸੁਮਝਦਾ ਹੈ, ਗੁਰੂ ਦੀ ਆਗਿਆ ਦੇ ਪਰਾਇਣ ਹੁੰਦਾ ਹੈ ਅਤੇ ਗੁਰੂ ਦੀ ਆਗਿਆ ਤੋਂ ਵੱਧ ਕਿਸੇ ਹੋਰ ਦੀ ਆਗਿਆ ਉੱਚੀ ਨਹੀਂ ਮੰਨਦਾ ।

(5) ਹੇ ਸੰਤਹੁ, ਜਿਸ ਸਿੱਖ ਵਿਚ ਉਪਰ ਦੱਸੇ ਗੁਣ ਹੋਣ, ਉਹ ਸਨਮੁਖ ਹੁੰਦਾ ਹੈ (ਅਤੇ ਅਨੰਦ ਨੂੰ ਪਰਾਪਤ ਹੁੰਦਾ ਹੈ) ।੨੧ ।

(22)

(1) **ਜੇ ਕੋ ਗੁਰ ਤੇ ਵੇਮੁਖੁ ਹੋਵੈ, ਬਿਨੁ ਸਤਿਗੁਰ ਮੁਕਤਿ ਨ ਪਾਵੈ ॥**
(2) **ਪਾਵੈ ਮੁਕਤਿ ਨ ਹੋਰਥੈ ਕੋਈ, ਪੁਛਹੁ ਬਿਬੇਕੀਆ ਜਾਏ ॥**
(3) **ਅਨੇਕ ਜੂਨੀ ਭਰਮਿ ਆਵੈ, ਵਿਣੁ ਸਤਿਗੁਰ ਮੁਕਤਿ ਨ ਪਾਏ ॥**
(4) **ਫਿਰਿ ਮੁਕਤਿ ਪਾਏ ਲਾਗਿ ਚਰਣੀ, ਸਤਿਗੁਰੂ ਸਬਦੁ ਸੁਣਾਏ ॥**
(5) **ਕਹੈ ਨਾਨਕੁ ਵੀਚਾਰਿ ਦੇਖਹੁ, ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥**

**ਟੀਕਾ**

(1) (ਅਨੰਦ ਦਾ ਆਧਾਰ ਮੁਕਤੀ ਹੈ ਪਰ) ਜੇ ਮਨੁੱਖ ਗੁਰੂ ਤੋਂ ਬੇਮੁਖ ਹੋਵੇ (ਭਾਵ ਬਾਣੀ ਦਾ ਵਿਚਾਰ ਨਾ ਕਰਦਾ ਹੋਵੇ ਅਤੇ ਜੇ ਵਿਚਾਰ ਕਰਦਾ ਹੋਵੇ ਤਾਂ ਉਸ ਦੇ ਅਨੁਸਾਰ ਰਹਿਤ ਨ ਰਖਦਾ ਹੋਵੇ) ਤਾਂ ਸਤਿਗੁਰੂ (ਦੀ ਬਾਣੀ) ਤੋਂ ਬਿਨਾ ਮੁਕਤੀ ਨਹੀਂ ਪਰਾਪਤ ਹੁੰਦੀ ।

(2) (ਗੁਰੂ ਤੋਂ ਛੁੱਟ) ਹੋਰ ਕਿਸੇ ਤਰੀਕੇ ਨਾਲ ਮੁਕਤ ਅਵੱਸਥਾ ਪਰਾਪਤ ਨਹੀਂ ਹੋ ਸਕਦੀ, ਇਹ ਗੱਲ ਵਿਚਾਰਵਾਨ ਪੁਰਸ਼ਾਂ (=ਬਿਬੇਕੀਆਂ) ਤੋਂ ਪੁੱਛ ਵੇਖੋ ।

(3) ਮਨੁੱਖ ਭਾਵੇਂ ਕਿੰਨੀਆਂ ਜੂਨਾਂ ਵਿਚੋਂ ਫਿਰ ਫਿਰ ਕੇ ਆਵੇ, ਗੁਰੂ ਤੋਂ ਬਿਨਾਂ ਮੁਕਤੀ ਨਹੀਂ ਪਰਾਪਤ ਹੁੰਦੀ ।

(4) (ਜਿਨ੍ਹਾਂ ਵਿਚ ਫਿਰਨ ਮਗਰੋਂ) ਗੁਰੂ ਚਰਨਾਂ ਦਾ ਆਸਰਾ ਲੈਣ ਨਾਲ ਹੀ ਮੁਕਤੀ ਪਰਾਪਤ ਹੁੰਦੀ ਹੈ, ਗੁਰੂ ਸ਼ਬਦ ਸੁਣਾਂਦਾ ਹੈ (ਤੇ ਸ਼ਬਦ ਦੁਆਰਾ ਮੁਕਤੀ ਪਰਾਪਤ ਹੁੰਦੀ ਹੈ) ।

(5) ਤੁਸੀਂ ਆਪ ਹੀ ਵਿਚਾਰ ਕਰਕੇ ਨਿਰਣਾ ਕਰ ਵੇਖੋ, ਸਤਿਗੁਰੂ ਬਿਨਾ ਮੁਕਤੀ ਪਰਾਪਤ ਨਹੀਂ ਹੁੰਦੀ ॥੨੨॥

(23)

(1) ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ ਬਾਣੀ ॥
(2) ਬਾਣੀ ਤ ਗਾਵਹੁ ਗੁਰੂ ਕੇਰੀ, ਬਾਣੀਆ ਸਿਰਿ ਬਾਣੀ ॥
(3) ਜਿਨ ਕਉ ਨਦਰਿ ਕਰਮੁ ਹੋਵੈ, ਹਿਰਦੈ ਤਿਨਾ ਸਮਾਣੀ ॥
(4) ਪੀਵਹੁ ਅੰਮ੍ਰਿਤ ਸਦਾ ਰਹਹੁ ਹਰਿ ਰੰਗਿ, ਜਪਿਹੁ ਸਾਰਿਗ ਪਾਣੀ ॥
(5) ਕਹੈ ਨਾਨਕੁ ਸਦਾ ਗਾਵਹੁ, ਇਹ ਸਚੀ ਬਾਣੀ ॥੨੩॥

ਟੀਕਾ

(1) (ਜੇ ਤੁਸੀਂ ਅਨੰਦ ਦੇ ਢੂੰਢਾਊ ਹੋ ਤਾਂ) ਹੇ ਸੱਚੇ ਗੁਰੂ ਦੇ ਪਿਆਰੇ ਸਿੱਖੋ, ਆਉ ਤੇ (ਗੁਰੂ ਦੀ) ਸੱਚੀ ਬਾਣੀ ਦਾ ਕੀਰਤਨ ਕਰੋ ।

(2) ਕੇਵਲ ਗੁਰੂ ਦੀ ਬਾਣੀ ਦਾ ਹੀ ਵਿਚਾਰ ਤੇ ਕੀਰਤਨ ਕਰੋ । ਗੁਰੂ ਦੀ ਬਾਣੀ ਹੀ ਸੰਸਾਰ ਦੀਆਂ ਬਾਣੀਆਂ ਵਿਚੋਂ ਮਹਾਨ ਹੈ ।

(3) ਜਿਨ੍ਹਾਂ ਤੇ ਪਰਮਾਤਮਾ ਦੀ ਕਿਰਪਾ (ਨਦਰ) ਹੁੰਦੀ ਹੈ, ਉਹਨਾਂ ਦੇ ਹਿਰਦੇ ਵਿਚ ਗੁਰੂ ਦੀ ਬਾਣੀ ਦਾ ਨਿਵਾਸ ਹੁੰਦਾ ਹੈ ।

(4) ਗੁਰੂ ਦੀ ਬਾਣੀ ਦਾ ਵਿਚਾਰ ਅੰਮ੍ਰਿਤ ਪੀਣ ਦੇ ਤੁਲ ਹੈ (ਭਾਵ ਮਨੁੱਖ ਵਿਚ ਮਿਠਾਸ, ਪਵਿੱਤਰਤਾ ਤੇ ਠੰਢਕ ਉਤਪੰਨ ਕਰਦਾ ਹੈ); ਬਾਣੀ ਦਾ ਵਿਚਾਰ ਮਨੁੱਖ ਨੂੰ ਰੱਬੀ ਰੰਗ ਤੇ ਪ੍ਰੇਮ ਵਿਚ ਲੀਨ ਰਖਦਾ ਹੈ ਅਤੇ ਮਨੁੱਖ ਨੂੰ ਸਾਰੀ ਸ੍ਰਿਸ਼ਟੀ ਦੇ ਮਾਲਕ ਦੀ (=ਸਾਰਿੰਗ ਪਾਣੀ-ਜਿਸ ਦੇ ਹੱਥ ਵਿਚ ਹੈ ਧਰਤੀ) ਦੇ ਸਿਮਰਨ ਵਿਚ ਲਾਉਂਦਾ ਹੈ ।

(5) ਹੇ ਸਿੱਖੋ, ਗੁਰੂ ਦੀ ਸੱਚੀ ਬਾਣੀ ਦਾ ਸਦਾ ਕੀਰਤਨ ਤੇ ਵਿਚਾਰ ਕਰੋ ॥੨੩॥

(24)

(1) ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
(2) ਬਾਣੀ ਤ ਕਚੀ ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥
(3) ਕਹਦੇ ਕਚੇ, ਸੁਣਦੇ ਕਚੇ, ਕਚੀ ਆਖਿ ਵਖਾਣੀ ॥
(4) ਹਰਿ ਹਰਿ ਨਿਤ ਕਰਹਿ ਰਸਨਾ, ਕਹਿਆ ਕਛੂ ਨ ਜਾਣੀ ॥
(5) ਚਿਤੁ ਜਿਨ ਕਾ ਹਿਰਿ ਲਇਆ ਮਾਇਆ, ਬੋਲਨਿ ਪਏ ਰਵਾਣੀ ॥
(6) ਕਹੈ ਨਾਨਕੁ ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥੨੪॥

ਟੀਕਾ

(1) ਸੱਚੇ ਗੁਰੂ ਦੀ ਬਾਣੀ ਤੋਂ ਬਿਨਾਂ ਹੋਰ ਸਾਰੀ ਬਾਣੀ ਕੱਚੀ ਹੈ ।

(2) ਸੱਚੇ ਗੁਰੂ ਦੀ ਬਾਣੀ ਤੋਂ ਬਿਨਾਂ ਹੋਰ ਸਾਰੀ ਬਾਣੀ ਕੱਚੀ ਹੈ ।

(3) ਹੋਰ ਬਾਣੀਆਂ ਕੱਚੇ ਲੋਕਾਂ ਦੀ ਕਿਰਤ ਹਨ, ਕੱਚੇ ਲੋਕ ਹੀ ਉਹਨਾਂ ਨੂੰ ਸੁਣਦੇ ਹਨ ਅਤੇ ਕੱਚੇ ਲੋਕ ਹੀ ਉਹਨਾਂ ਦਾ ਵਖਿਆਨ ਕਰਦੇ ਹਨ।

(4) ਕੱਚੀ ਬਾਣੀ ਦੇ ਵਿਚਾਰਵਾਨ ਕੇਵਲ ਉਪਰੋਂ ਉਪਰੋਂ ਹੀ ਹਰੀ ਨਾਮ ਸਿਮਰਦੇ ਹਨ, ਉਹਨਾਂ ਤੇ ਬਾਣੀ ਦੀ ਸਿੱਖਿਆ ਦਾ ਕੋਈ ਪ੍ਰਭਾਵ ਨਹੀਂ ਹੁੰਦਾ।

(5) ਕੱਚੀ ਬਾਣੀ ਦੇ ਉਪਾਸ਼ਕ ਮਾਇਆ ਦੇ ਪ੍ਰਭਾਵ ਥੱਲੇ ਰਹਿੰਦੇ ਹਨ, ਉਹ ਜਬਾਨੀ ਗੱਲਾਂ ਬਹੁਤੀਆਂ ਕਰਦੇ ਹਨ ਅਤੇ ਸਰਲ ਤੌਰ ਤੇ ਬਾਣੀ ਪੜ੍ਹੀ ਜਾਂਦੇ ਹਨ (ਐਸਾ ਜੀਵਨ ਹੀ ਕੱਚੀ ਬਾਣੀ ਦੇ ਸਕਦੀ ਹੈ)।

(6) ਸਤਿਗੁਰੂ ਦੀ ਬਾਣੀ ਤੋਂ ਬਿਨਾਂ ਹੋਰ ਸਾਰੀ ਬਾਣੀ ਕੱਚੀ ਹੈ; (ਕਲਿਆਣਕਾਰੀ ਨਹੀਂ) ।੨੪

(25)

**(1) ਗੁਰ ਕਾ ਸਬਦੁ ਰਤੰਨੁ ਹੈ, ਹੀਰੇ ਜਿਤੁ ਜੜਾਉ ॥**
**(2) ਸਬਦੁ ਰਤਨੁ ਜਿਤੁ ਮੰਨੁ ਲਾਗਾ, ਏਹੁ ਹੋਆ ਸਮਾਉ ॥**
**(3) ਸਬਦ ਸੇਤੀ ਮਨੁ ਮਿਲਿਆ, ਸਚੈ ਲਾਇਆ ਭਾਉ ॥**
**(4) ਆਪੇ ਹੀਰਾ ਰਤਨੁ ਆਪੇ, ਜਿਸਨੋ ਦੇਇ ਬੁਝਾਇ ॥**
**(5) ਕਹੈ ਨਾਨਕੁ ਸਬਦੁ ਰਤਨੁ ਹੈ, ਹੀਰਾ ਜਿਤੁ ਜੜਾਉ ॥੨੫॥**

ਟੀਕਾ

(1) ਗੁਰੂ ਦਾ ਸ਼ਬਦ (ਗੁਰਬਾਣੀ) ਰਤਨਾ ਵਤਿ ਹੈ ਜਿਸ ਵਿਚ ਹੀਰੇ ਜੜ੍ਹੇ ਹੋਏ ਹਨ (ਭਾਵ ਇਸ ਬਾਣੀ ਵਿਚ ਰਤਨਾਂ ਤੇ ਹੀਰਿਆਂ ਦੀ ਤਰ੍ਹਾਂ ਦੀ ਚਮਕ ਤੇ ਚਾਨਣ ਹੈ ਤੇ ਇਹ ਸਿੱਖਿਆ ਬਹੁਮੁੱਲੀ ਹੈ ਜਿਵੇਂ ਹੀਰੇ ਤੇ ਰਤਨ ਹੁੰਦੇ ਹਨ।)

(2) ਜਿਸ ਹਿਰਦੇ ਨੂੰ ਸ਼ਬਦ ਰਤਨ ਪਿਆਰਾ ਲਗ ਗਿਆ ਹੈ, ਉਸ ਹਿਰਦੇ ਵਿਚ ਸ਼ਬਦ ਸਮਾ ਜਾਂਦਾ ਹੈ।

(3) ਜਿਵੇਂ ਜਿਵੇਂ ਮਨ ਬਾਣੀ ਦਾ ਅਨੁਸਾਰੀ ਹੁੰਦਾ ਜਾਂਦਾ ਹੈ (=ਮਿਲਿਆ), ਤਿਉਂ ਤਿਉਂ ਸੱਚੇ ਪਰਮਾਤਮਾ ਦਾ ਪਿਆਰ ਹਿਰਦੇ ਵਿਚ ਟਿਕਦਾ ਜਾਂਦਾ ਹੈ।

(4) ਪਰਮਾਤਮਾ ਆਪ ਹੀ ਸ਼ਬਦ ਰੂਪ ਹੈ ਜੋ ਕਿ ਹੀਰੇ ਰਤਨ ਤੁਲ ਹੈ। ਉਸ ਦੀ ਬਖਸ਼ਸ਼ ਹੈ ਜੋ ਕਿਸੇ ਨੂੰ ਸ਼ਬਦ ਦੀ ਮਹਾਨਤਾ ਦੀ ਸੂਝ ਦੇ ਦਵੇ।

(5) ਸ਼ਬਦ ਨਿਰਮੋਲਕ ਪਦਾਰਥ ਹੈ (=ਰਤਨ), ਇਹ ਰਤਨ ਹੈ ਜਿਸ ਵਿਚ ਹੀਰੇ ਜੜ੍ਹੇ ਹੋਏ ਹਨ ।੨੫।

(26)

(1) ਸਿਵ ਸਕਤਿ ਆਪਿ ਉਪਾਇ ਕੈ, ਕਰਤਾ ਆਪੇ ਹੁਕਮੁ ਵਰਤਾਏ ॥
(2) ਹੁਕਮੁ ਵਰਤਾਏ ਆਪਿ ਵੇਖੈ, ਗੁਰਮੁਖਿ ਕਿਸੈ ਬੁਝਾਏ ॥
(3) ਤੋੜੇ ਬੰਧਨ ਹੋਵੈ ਮੁਕਤੁ, ਸਬਦੁ ਮੰਨਿ ਵਸਾਏ ॥
(4) ਗੁਰਮੁਖਿ ਜਿਸਨੋ ਆਪਿ ਕਰੇ ਸੁ ਹੋਵੈ, ਏਕਸ ਸਿਉ ਲਿਵ ਲਾਏ ॥
(5) ਕਹੈ ਨਾਨਕੁ ਆਪਿ ਕਰਤਾ, ਆਪੇ ਹੁਕਮੁ ਬੁਝਾਏ ॥੨੬॥

ਟੀਕਾ

(1) ਪਰਮਾਤਮਾ ਨੇ ਆਪ ਹੀ ਆਤਮਾ ਤੇ ਪ੍ਰਕ੍ਰਿਤੀ ਪੈਦਾ ਕੀਤੇ ਹਨ ਤੇ ਆਪਣੇ ਹੁਕਮ ਅਨੁਸਾਰ ਉਹਨਾਂ ਨੂੰ ਹਰ ਥਾਂ ਇਕੱਠਾ ਰੱਖਦਾ ਹੈ। (ਸ਼ਿਵ ਸ਼ਕਤੀ ਦਾ ਮੇਲ ਹਰ ਥਾਂ ਹੈ ਤੇ ਸੰਜੋਗ ਵਿਜੋਗ ਇਹਨਾਂ ਦੀ ਖੇਡ ਚਲਾਂਦੇ ਹਨ।)

(2) ਆਪਣੇ ਹੁਕਮ ਅਨੁਸਾਰ ਸ਼ਿਵ ਸ਼ਕਤੀ ਦੀ ਖੇਡ ਚਲਾਂਦਾ ਹੈ-ਇਸ ਗੱਲ ਦੀ ਸੂਝ ਗੁਰਮੁਖ ਨੂੰ ਪਰਾਪਤ ਹੁੰਦੀ ਹੈ।

(3) (ਜਿਸ ਨੂੰ ਇਹ ਸੂਝ ਪਰਾਪਤ ਹੁੰਦੀ ਹੈ) ਉਹ ਸਰੀਰਕ ਮੋਹ ਤੇ ਬੰਧਨ ਤੋਂ ਮੁਕਤ ਹੋ ਜਾਂਦਾ ਹੈ। ਇਹ ਮੁਕਤੀ ਉਸਨੂੰ ਪਰਾਪਤ ਹੁੰਦੀ ਹੈ ਜਿਸ ਦੇ ਹਿਰਦੇ ਵਿਚ ਬਾਣੀ ਦਾ ਵਾਸ ਹੁੰਦਾ ਹੈ।

(4) ਜਿਸ ਤੇ ਪਰਮਾਤਮਾ ਦੀ ਕਿਰਪਾ ਹੋਵੇ ਉਹ ਹੀ ਗੁਰਮੁਖ ਬਣਦਾ ਹੈ (ਭਾਵ ਬਾਣੀ ਸੁਣਦਾ ਹੈ) ਅਤੇ ਉਹ ਕੇਵਲ ਇਕ ਪਰਮਾਤਮਾ ਨੂੰ ਪਿਆਰ ਕਰਦਾ ਹੈ।

(5) ਪਰਮਾਤਮਾ ਆਪ ਆਤਮਾ ਪ੍ਰਕ੍ਰਿਤੀ ਦੇ ਕਰਨ ਵਾਲਾ ਹੈ ਤੇ ਉਹ ਆਪ ਹੀ ਕਿਸੇ ਨੂੰ ਆਪਣੀ ਖੇਡ ਦੀ ਸੂਝ ਦਿੰਦਾ ਹੈ।੨੬।

(27)

(1) ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ, ਤਤੈ ਸਾਰ ਨ ਜਾਣੀ ॥
(2) ਤਤੈ ਸਾਰ ਨ ਜਾਣੀ ਗੁਰੂ ਬਾਝਹੁ, ਤਤੈ ਸਾਰ ਨ ਜਾਣੀ ॥
(3) ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ, ਸੁਤਿਆ ਰੈਣਿ ਵਿਹਾਣੀ ॥
(4) ਗੁਰ ਕਿਰਪਾ ਤੇ ਸੇ ਜਨ ਜਾਗੇ, ਜਿਨਾ ਹਰਿ ਮਨਿ ਵਸਿਆ, ਬੋਲਹਿ ਅੰਮ੍ਰਿਤ ਬਾਣੀ ॥
(5) ਕਹੈ ਨਾਨਕੁ ਸੋ ਤਤੁ ਪਾਏ, ਜਿਸਨੋ ਅਨਦਿਨ ਹਰਿ ਲਿਵ ਲਾਗੈ, ਜਾਗਤ ਰੈਣਿ ਵਿਹਾਣੀ ॥੨੭॥

## ਟੀਕਾ

(1) ਸਿਮ੍ਰਤੀਆਂ ਤੇ ਸ਼ਾਸਤ੍ਰ ਚੰਗੇ ਤੇ ਮੰਦੇ ਕਰਮਾਂ ਦਾ ਵਿਚਾਰ ਦਿੰਦੇ ਹਨ। (ਇਹਨਾਂ ਕੌਮਾਂ ਵਿਚ ਸਦਾ ਇੱਛਾ ਬਣੀ ਰਹਿੰਦੀ ਹੈ ਕਿ ਸੁਵਰਗ ਮਿਲੇ ਜਾਂ ਕੋਈ ਹੋਰ ਪਦਾਰਥ ਮਿਲੇ। ਜੀਵ ਨਿਰਇਛਕ ਨਹੀਂ ਹੋ ਸਕਦਾ। ਮੁਕਤ ਉਹ ਹੈ ਜੋ ਰਾਜ ਨਹੀਂ ਚਾਹੁੰਦਾ ਤੇ ਮੁਕਤੀ ਨਹੀਂ ਚਾਹੁੰਦਾ, ਕੇਵਲ ਪ੍ਰੀਤ ਚਰਨ ਕਮਲਾਰੇ ਚਾਹੁੰਦਾ ਹੈ।) ਇਹਨਾਂ ਧਰਮ ਪੁਸਤਕਾਂ ਵਿਚੋਂ ਤੱਤ ਜਾਂ ਪੂਰਨ ਅਸਲੀਅਤ ਭਾਵ ਪਰਮਾਤਮਾ ਦੀ ਸੂਝ ਨਹੀਂ ਪਰਾਪਤ ਹੁੰਦੀ।

(2) ਤੱਤ ਦੀ ਅਸਲੀਅਤ ਗੁਰੂ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦੀ; ਗੁਰੂ ਬਿਨਾਂ ਤੱਤ ਵਸਤੂ ਦੀ ਸੂਝ ਨਹੀਂ ਹੁੰਦੀ।

(3) ਸਾਰਾ ਸੰਸਾਰ ਤ੍ਰਿਸ਼ਨਾ, ਇੱਛਾਵਾਂ ਦੇ ਭਰਮ ਵਿਚ ਫਸਿਆ ਹੋਇਆ ਹੈ, ਤਮਸ, ਰਜਸ ਤੇ ਸਤਸ ਵਿਚ। (ਇਹਨਾਂ ਤਿੰਨਾਂ ਹੀ ਅਵਸਥਾਵਾਂ ਵਿਚ ਮਨੁੱਖ ਨਿਰਇਛਾ ਨਹੀਂ ਹੁੰਦਾ, ਇਸ ਲਈ ਅਨੰਦ ਨੂੰ ਪਰਾਪਤ ਵੀ ਨਹੀਂ ਹੁੰਦਾ), ਤਿੰਨ ਗੁਣਾਂ ਵਿਚ ਅਗਿਆਨਤਾ ਹੀ ਰਹਿੰਦੀ ਹੈ (ਸੁਤਾ=ਅਗਿਆਨ ਵਿਚ) (ਜਿਤਨੇ ਤੀਕ ਇੱਛਾ ਹੈ, ਅਗਿਆਨਤਾ ਵੀ ਹੈ)। ਇਸ ਤਰ੍ਹਾਂ ਅਗਿਆਨਤਾ ਵਿਚ ਜੀਵਨ (=ਰੈਣਿ) ਲੰਘਦਾ ਹੈ।

(4) ਉਹ ਲੋਕ ਜਾਗਦੇ ਸਮਝੋ ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਵਾਸਾ ਹੋਇਆ ਹੈ। ਇਹ ਅਵਸਥਾ ਗੁਰੂ ਕਿਰਪਾ ਨਾਲ ਪਰਾਪਤ ਹੁੰਦੀ ਹੈ; ਗੁਰੂ ਦੀ ਬਾਣੀ ਦਾ ਵਿਚਾਰ ਕਰਨ ਨਾਲ।

(5) ਉਸ ਨੂੰ ਅਸਲੀਅਤ ਦੀ ਸੂਝ ਪ੍ਰਾਪਤ ਹੁੰਦੀ ਹੈ ਜੋ ਸਦਾ ਗੁਰੂ ਪਿਆਰ (ਲਿਵ) ਵਿਚ ਰਹਿੰਦਾ ਹੈ ਅਤੇ ਐਸੇ ਪੁਰਸ਼ ਦਾ ਜੀਵਨ ਹੀ ਜਾਗ੍ਰਤੀ ਵਾਲਾ ਕਿਹਾ ਜਾਂਦਾ ਹੈ॥੨੭॥

## (28)

(1) **ਮਾਤਾ ਕੇ ਉਦਰਿ ਮਹਿ ਪ੍ਰਤਿਪਾਲ ਕਰੇ, ਸੋ ਕਿਉ ਮਨਹੁ ਵਿਸਾਰੀਐ ॥**

(2) **ਮਨਹੁ ਕਿਉ ਵਿਸਾਰੀਐ ਏਵਡੁ ਦਾਤਾ, ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥**

(3) **ਓਸਨੋ ਕਿਹੁ ਪੋਹਿ ਨ ਸਕੀ, ਜਿਸ ਨਉ ਆਪਣੀ ਲਿਵ ਲਾਵਏ ॥**

(4) **ਆਪਣੀ ਲਿਵ ਆਪੇ ਲਾਏ, ਗੁਰਮੁਖਿ ਸਦਾ ਸਮਾਲੀਐ ॥**

(5) **ਕਹੈ ਨਾਨਕੁ ਏਵਡੁ ਦਾਤਾ, ਸੋ ਕਿਉ ਮਨਹੁ ਵਿਸਾਰੀਐ ॥੨੮॥**

## ਟੀਕਾ

(1) ਜੋ ਪਰਮਾਤਮਾ ਮਾਤਾ ਦੇ ਪੇਟ ਵਿਚ ਜੀਵ ਦੀ ਪਾਲਨਾ ਕਰਦਾ ਹੈ, ਉਸ ਨੂੰ ਮਨ ਤੋਂ ਕਿਉਂ ਵਿਸਾਰਿਆ ਜਾਏ?

(2) ਇੰਨੇ ਵੱਡੇ ਦਾਤੇ ਨੂੰ ਮਨ ਤੋਂ ਕਿਉਂ ਵਿਸਾਰੀਏ, ਜੋ ਮਾਤਾ ਦੇ ਪੇਟ ਦੀ ਅਗਨੀ ਵਿਚ

ਵੀ ਜੀਵ ਨੂੰ ਰੋਜ਼ੀ ਪਹੁੰਚਾਂਦਾ ਹੈ ।

(3) (ਜੋ ਜੀਵ ਪਰਮਾਤਮਾ ਦਾ ਕ੍ਰਿਤਗਯ ਰਹਿੰਦਾ ਹੈ ਅਤੇ ਉਸ ਨੂੰ ਮਨਹੁ ਵਿਸਾਰਦਾ ਨਹੀਂ) ਉਸ ਨੂੰ ਕੋਈ ਸ਼ਕਤੀ ਜਾਂ ਕਮਜ਼ੋਰੀ (ਦੋਸ਼) ਦੁਖਾ ਨਹੀਂ ਸਕਦੀ (=ਪੋਹਿ) ਇਹ ਲਿਵ (ਪ੍ਰਭੂ ਨੂੰ ਨਾ ਵਿਸਾਰਨਾ) ਪ੍ਰਭੂ ਦੀ ਕਿਰਪਾ ਨਾਲ ਕਿਸੇ ਨੂੰ ਪਰਾਪਤ ਹੁੰਦੀ ਹੈ ।

(4) ਪ੍ਰਭੂ ਆਪਣੀ ਭਗਤੀ (ਲਿਵ) ਆਪ ਹੀ ਬਖਸ਼ਦਾ ਹੈ, ਪਰ ਬਖਸ਼ਦਾ ਗੁਰੂ ਰਾਹੀਂ ਹੀ ਹੈ-ਸਦਾ ਸਿਮਰਨ ਵਿਚ ਮਨੁੱਖ ਲਗਦਾ ਹੈ ।

(5) ਪ੍ਰਭੂ ਇਤਨਾ ਵੱਡਾ ਦਾਤਾ ਹੈ, (ਉਸ ਦਾ ਕ੍ਰਿਤਗਯ ਰਹਿਣਾ ਉਚਿਤ ਹੈ) ਉਸ ਨੂੰ ਮਨ ਤੋਂ ਕਿਉਂ ਵਿਸਾਰਿਆ ਜਾਏ ॥੨੮॥

(29)

**(1) ਜੈਸੀ ਅਗਨਿ ਉਦਰ ਮਹਿ, ਤੈਸੀ ਬਾਹਰਿ ਮਾਇਆ ॥**
**(2) ਮਾਇਆ ਅਗਨਿ ਸਭ ਇਕੋ ਜੇਹੀ, ਕਰਤੈ ਖੇਲੁ ਰਚਾਇਆ ॥**
**(3) ਜਾ ਤਿਸੁ ਭਾਣਾ ਤਾ ਜੰਮਿਆ, ਪਰਵਾਰਿ ਭਲਾ ਭਾਇਆ ॥**
**(4) ਲਿਵ ਛੁੜਕੀ ਲਗੀ ਤ੍ਰਿਸਨਾ, ਮਾਇਆ ਅਮਰੁ ਵਰਤਾਇਆ ॥**
**(5) ਏਹ ਮਾਇਆ ਜਿਤੁ ਹਰਿ ਵਿਸਰੈ, ਮੋਹੁ ਉਪਜੈ, ਭਾਉ ਦੂਜਾ ਲਾਇਆ ॥**
**(6) ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ,**
**ਤਿਨੀ ਵਿਚੇ ਮਾਇਆ ਪਾਇਆ ॥੨੯॥**

ਟੀਕਾ

(1) ਜਿਵੇਂ ਮਾਤਾ ਦੇ ਪੇਟ ਵਿਚ ਅਗਨੀ ਹੈ, ਤਿਵੇਂ ਹੀ ਪੇਟ ਤੋਂ ਬਾਹਰ, ਸੰਸਾਰ ਵਿਚ ਮਾਇਆ ਹੈ । (ਦੋਵੇਂ ਦੁਖਦਾਈ ਹਨ)

(2) ਬਾਹਰ ਦੀ ਮਾਇਆ ਤੇ ਜੱਠਰ ਦੀ ਅਗਨੀ ਗੁਣ ਔਗੁਣ ਵਿਚ ਇਕੋ ਜਿਹੇ ਹਨ । ਪਰ ਹਨ ਦੋਵੇਂ ਪਰਮਾਤਮਾ ਕਰਤੇ ਦਾ ਖੇਲ ।

(3) ਜਿਉਂ ਪਰਮਾਤਮਾ ਦਾ ਹੁਕਮ ਹੁੰਦਾ ਹੈ (=ਭਾਣਾ) ਤਾਂ ਜੀਵ ਜੱਠਰ ਅਗਨਿ ਵਿਚੋਂ ਨਿਕਲ ਕੇ ਮਾਇਆ, ਸੰਸਾਰ ਅਗਨਿ ਵਿਚ ਪਰਵੇਸ਼ ਕਰਦਾ ਹੈ-ਤੇ ਸਾਰਾ ਪਰਵਾਰ ਜਨਮ ਤੇ ਖੁਸ਼ੀ ਮਨਾਂਦਾ ਹੈ ।

(4) ਜਿਉਂ ਹੀ ਜੀਵ ਜੱਠਰ ਅਗਨਿ ਵਿਚੋਂ ਨਿਕਲ ਕੇ ਮਾਇਆ ਅਗਨਿ ਵਿਚ ਪਰਵੇਸ਼ ਕਰਦਾ ਹੈ, ਉਸ ਦੀ ਪਰਮਾਤਮਾ ਵਲੋਂ ਲਿਵ ਹਟ ਜਾਂਦੀ ਹੈ, ਉਸ ਨੂੰ ਲਾਲਚ (=ਤ੍ਰਿਸ਼ਨਾ) ਪੈ ਜਾਂਦਾ ਹੈ-ਇਹ ਹੀ ਮਾਇਆ ਦਾ ਸ਼ਾਸਨ (=ਅਮਰੁ=ਰਾਜ) ਹੈ ।

(5) ਮਾਇਆ ਦਾ ਰਾਜ ਇਹੋ ਹੈ ਕਿ ਇਸ ਵਿਚ ਪਰਮਾਤਮਾ ਭੁਲ ਜਾਂਦਾ ਹੈ, ਸੰਬੰਧੀਆਂ ਦਾ

ਮੋਹ ਪਰਬਲ ਹੋ ਜਾਂਦਾ ਹੈ ਅਤੇ ਪ੍ਰਕ੍ਰਿਤੀ-ਮਾਇਆ ਦਾ ਪਿਆਰ ਹੋ ਜਾਂਦਾ ਹੈ ।

(6) ਗੁਰੂ ਦੀ ਕਿਰਪਾ ਤੇ ਬਾਣੀ ਦੇ ਵਿਚਾਰ ਦੁਆਰਾ ਜਿਨ੍ਹਾਂ ਦੀ ਲਿਵ ਮਾਇਆ ਦੇ ਸੰਸਾਰ ਵਿਚ ਰਹਿੰਦਿਆਂ ਪ੍ਰਭੂ ਨਾਲ ਲਗੀ ਰਹਿੰਦੀ ਹੈ, ਉਹਨਾਂ ਨੂੰ ਮਾਇਆ ਵਿਚ ਹੀ ਪ੍ਰਭੂ ਪਰਾਪਤੀ ਹੋ ਜਾਂਦੀ ਹੈ ॥੨੯॥

(30)

(1) **ਹਰਿ ਆਪਿ ਅਮੁਲਕੁ ਹੈ, ਮੁਲਿ ਨ ਪਾਇਆ ਜਾਇ ॥**

(2) **ਮੁਲਿ ਨ ਪਾਇਆ ਜਾਏ, ਕਿਸੈ ਵਿਟਹੁ, ਰਹੇ ਲੋਕ ਵਿਲਲਾਇ ॥**

(3) **ਐਸਾ ਸਤਿਗੁਰੁ ਜੋ ਮਿਲੈ, ਤਿਸਨੋ ਸਿਰੁ ਸਉਪੀਐ, ਵਿਚਹੁ ਆਪੁ ਜਾਇ ॥**

(4) **ਜਿਸਦਾ ਜੀਉ ਤਿਸੁ ਮਿਲਿ ਰਹੈ, ਹਰਿ ਵਸੈ ਮਨਿ ਆਇ ॥**

(5) **ਹਰਿ ਆਪਿ ਅਮੁਲਕੁ ਹੈ, ਭਾਗ ਤਿਨਾ ਕੇ ਨਾਨਕਾ, ਜਿਨ ਹਰਿ ਪਲੈ ਪਾਇ ॥੩੦॥**

**ਟੀਕਾ**

(1) ਪਰਮਾਤਮਾ ਅਮੁਲ ਹੈ ਭਾਵ ਵਰਣਨ ਤੋਂ ਪਰੇ ਹੈ, ਉਸ ਦੇ ਸਰੂਪ ਦੀ ਲਖਤਾ ਨਹੀਂ ਹੋ ਸਕਦੀ ।

(2) ਉਸ ਦੇ ਸਾਰੇ ਸਰੂਪ ਦੀ ਲਖਤਾ ਨਹੀਂ ਹੋ ਸਕਦੀ, ਭਾਵੇਂ ਇਹ ਯਤਨ ਕਰਨ ਵਾਲਾ ਕਿੰਨਾ ਹੀ ਮਹਾਨ ਕਿਉਂ ਨਾ ਹੋਵੇ, ਅਨੇਕ ਇਹ ਯਤਨ ਕਰ ਕਰ ਕੇ ਵਿਲਕਦੇ ਰਹੇ ਹਨ ।

(3) (ਗੁਰੂ ਉਸ ਦੇ ਸਰੂਪ ਦੀ ਯੋਗ ਲਖਤਾ ਕਰਾ ਦਿੰਦਾ ਹੈ) ਜੋ ਇਹੋ ਜਿਹਾ ਪੂਰਨ ਗੁਰੂ ਮਿਲ ਜਾਏ, ਤਾਂ ਆਪਣੀ ਬੁਧੀ (ਸਿਰੁ) ਉਸ ਦੀ ਬੁਧ ਮਤਿ ਦੇ ਅਧੀਨ ਕਰ ਦਈਏ ਤੇ ਆਪਣਾ ਹੰਕਾਰ ਹੰਗਤਾ ਮਿਟਾ ਦਈਏ ।

(4) (ਗੁਰੂ ਦੇ ਬਖਸ਼ੇ ਗਿਆਨ ਦੁਆਰਾ) ਜੀਵ-ਆਤਮਾ ਉਸ ਪਰਮਾਤਮਾ ਨੂੰ ਮਿਲਦੀ ਹੈ ਜਿਸ ਨਾਲੋਂ ਉਹ ਵਿਛੜੀ ਹੋਈ ਹੈ; (ਇਹ ਮਿਲਾਪ ਇਵੇਂ ਹੁੰਦਾ ਹੈ ਕਿ) ਪਰਮਾਤਮਾ ਮਨੁੱਖੀ ਹਿਰਦੇ ਵਿਚ ਆ ਵਸਦਾ ਹੈ ।

(5) ਪਰਮਾਤਮਾ ਦਾ ਪਾਰਾਵਾਰ ਨਹੀਂ ਹੈ, ਉਹ ਲੋਕ ਖੁਸ਼ਕਿਸਮਤ ਹਨ, ਜਿਨ੍ਹਾਂ ਦੇ ਹਿਰਦੇ (ਪੱਲੇ) ਵਿਚ ਪਰਮਾਤਮਾ ਦਾ ਵਾਸਾ ਹੈ ॥੩੦॥

(31)

(1) **ਹਰਿ ਰਾਸਿ ਮੇਰੀ, ਮਨੁ ਵਣਜਾਰਾ ॥**

(2) **ਹਰਿ ਰਾਸਿ ਮੇਰੀ, ਮਨੁ ਵਣਜਾਰਾ, ਸਤਿਗੁਰ ਤੇ ਰਾਸਿ ਜਾਣੀ ॥**

(3) **ਹਰਿ ਹਰਿ ਨਿਤ ਜਪਿਹੁ ਜੀਅਹੁ, ਲਾਹਾ ਖਟਿਹੁ ਦਿਹਾੜੀ ॥**

(4) **ਏਹੁ ਧਨੁ ਤਿਨਾ ਮਿਲਿਆ, ਜਿਨ ਹਰਿ ਆਪੇ ਭਾਣਾ ॥**

(5) **ਕਹੈ ਨਾਨਕੁ ਹਰਿ ਰਾਸਿ ਮੇਰੀ, ਮਨੁ ਹੋਆ ਵਣਜਾਰਾ ॥੩੧॥**

### ਟੀਕਾ

(1) ਮੇਰੇ ਲਈ ਪੂੰਜੀ ਤੇ ਦੌਲਤ ਉਹ ਗੁਣ (ਨਾਮ) ਹਨ ਜਿਨ੍ਹਾਂ ਨੂੰ ਪਰਮਾਤਮਾ ਕਹਿੰਦੇ ਹਨ–ਮੇਰਾ ਮਨ ਉਹਨਾਂ ਗੁਣਾਂ ਦਾ ਵਪਾਰੀ ਹੈ, ਉਹ ਗੁਣ ਮੈਂ ਵਿਹਾਜਣਾ ਚਾਹੁੰਦਾ ਹਾਂ।

(2) ਮੇਰੇ ਲਈ ਦੌਲਤ ਪਰਮਾਤਮਾ ਹੈ, ਮੇਰਾ ਮਨ ਉਸ ਦੌਲਤ ਨੂੰ ਵਿਹਾਜਣਾ ਚਾਹੁੰਦਾ ਹੈ; ਉਸ ਦੌਲਤ ਦੀ ਤੇ ਉਸ ਦੀ ਪਰਾਪਤੀ ਦੀ ਸੋਝੀ ਗੁਰੂ ਪਾਸੋਂ ਹੋਈ ਹੈ।

(3) (ਗੁਰੂ ਨੇ ਇਹ ਦੱਸਿਆ ਹੈ ਕਿ ਇਹ ਧਨ ਪਰਾਪਤ ਹੁੰਦਾ ਹੈ) ਨਿਤ ਪੂਰੇ ਦਿਲ ਨਾਲ ਪਰਮਾਤਮਾ ਨੂੰ ਸਿਮਰਨ ਨਾਲ। ਇਹੋ ਜੀਵਨ (ਦਿਹਾੜੀ) ਦੀ ਕਮਾਈ ਜਾਂ ਲਾਭ ਹੈ।

(4) ਇਹ ਦੌਲਤ ਉਹਨਾਂ ਨੂੰ ਪਰਾਪਤ ਹੋਈ ਹੈ, ਜਿਨ੍ਹਾਂ ਤੇ ਪਰਮਾਤਮਾ ਦੀ ਖ਼ੁਸ਼ੀ ਹੋਈ।

(5) ਹਰੀ ਮੇਰੀ ਪੂੰਜੀ ਹੈ, (ਉਸ ਪੂੰਜੀ ਦੀ ਪਰਾਪਤੀ ਲਈ) ਮੈਂ ਮਨ ਵਾਪਾਰੀ ਬਣਾਇਆ ਹੈ ॥੩੧॥

### (32)

(1) **ਏ ਰਸਨਾ ਤੂ ਅਨਰਸਿ ਰਾਚਿ ਰਹੀ,ਤੇਰੀ ਪਿਆਸ ਨ ਜਾਇ ॥**

(2) **ਪਿਆਸ ਨ ਜਾਇ ਹੋਰਤੁ ਕਿਤੈ, ਜਿਚਰੁ ਹਰਿ ਰਸੁ ਪਲੈ ਨ ਪਾਇ ॥**

(3) **ਹਰਿ ਰਸੁ ਪਾਇ ਪਲੈ, ਪੀਐ ਹਰਿ ਰਸੁ, ਬਹੁੜਿ ਨ ਤ੍ਰਿਸਨਾ ਲਾਗੈ ਆਇ ॥**

(4) **ਏਹੁ ਹਰਿ ਰਸੁ ਕਰਮੀ ਪਾਈਐ, ਸਤਿਗੁਰੁ ਮਿਲੈ ਜਿਸੁ ਆਇ ॥**

(5) **ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ, ਜਾ ਹਰਿ ਵਸੈ ਮਨਿ ਆਇ ॥੩੨॥**

### ਟੀਕਾ

(1) ਹੇ ਮੇਰੀ ਰਸਨਾ, ਤੂੰ (ਅਸਲ ਸਿਮਰਨ, ਨਾਮ ਦੇ ਰਸ ਨੂੰ ਛੱਡ ਕੇ) ਹੋਰ ਰਸਾਂ ਵਿਚ ਲਗੀ ਹੋਈ ਹੈਂ, ਪਰ (ਤੂੰ ਵਿਸ਼ਵਾਸ ਕਰ ਕਿ) ਇਸ ਤਰ੍ਹਾਂ ਤੇਰੀ ਭਟਕਣਾ ਮੁਕਣੀ ਨਹੀਂ।

(2) ਹੇ ਮੇਰੀ ਰਸਨਾ, ਕਿਸੇ ਹੋਰ ਰਸ ਨਾਲ ਤੇਰੀ ਤ੍ਰਿਪਤੀ ਨਹੀਂ ਹੋਣੀ, ਤ੍ਰਿਪਤੀ ਉਦੋਂ ਹੋਣੀ ਹੈ ਜਦੋਂ ਨਾਮ ਰਸ ਹਿਰਦੇ (ਪਲੈ) ਵਿਚੋਂ ਪਰਾਪਤ ਹੋਣਾ ਹੈ।

(3) ਜੇ ਮਨੁੱਖ ਹਿਰਦੇ ਵਿਚ ਹਰਿ-ਰਸ ਸੰਚਦਾ ਹੈ, ਤੇ ਹਰਿਰਸ ਪੀਂਦਾ ਹੈ, ਉਸਨੂੰ ਮੁੜ ਕਿਸੇ ਹੋਰ ਰਸ ਲਈ ਭਟਕਣਾ ਨਹੀਂ ਲਗਦੀ।

(4) ਇਹ ਨਾਮ ਰਸ ਪਰਮਾਤਮਾ ਦੀ ਬਖਸ਼ਸ਼ ਦੁਆਰਾ ਪਰਾਪਤ ਹੁੰਦਾ ਹੈ–ਉਸ ਬਖਸ਼ਸ਼

ਦਾ ਸਾਧਨ ਜਾਂ ਸਰਪ ਗੁਰੂ ਪਰਾਪਤੀ ਹੈ ।

(5) (ਯਕੀਨ ਸਮਝੋ ਕਿ) ਹੋਰ ਸਾਰੇ ਰਸ ਤੁੱਛ ਪਰਤੀਤ ਹੁੰਦੇ ਹਨ, ਜਦੋਂ ਹਿਰਦੇ ਵਿਚ ਨਾਮ ਆ ਵੱਸਦਾ ਹੈ ॥੩੨॥

(33)

(1) **ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ, ਤਾ ਤੂ ਜਗ ਮਹਿ ਆਇਆ ॥**

(2) **ਹਰਿ ਜੋਤਿ ਰਖੀ ਤੁਧੁ ਵਿਚ, ਤਾ ਤੂ ਜਗ ਮਹਿ ਆਇਆ ॥**

(3) **ਹਰਿ ਆਪੇ ਮਾਤਾ ਆਪੇ ਪਿਤਾ, ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥**

(4) **ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ, ਚਲਤੁ ਨਦਰੀ ਆਇਆ ॥**

(5) **ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ,**
**ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥੩੩॥**

ਟੀਕਾ

(1) ਹੇ ਮੇਰੇ ਸਰੀਰ (ਤੂੰ ਪਹਿਚਾਨ ਕਿ ਤੂੰ ਦੇਵਲ ਮਿੱਟੀ ਨਹੀਂ ਹੈ ਸਗੋਂ) ਤੇਰੇ ਵਿਚ ਪਰਮਾਤਮਾ ਨੇ ਆਪਣੀ ਜੋਤਿ ਰੱਖੀ ਹੋਈ ਹੈ ਤੇ ਇਹ ਜੋਤਿ ਤੇਰੇ ਵਿਚ ਰੱਖ ਕੇ ਤੈਨੂੰ ਉਸ ਨੇ ਸੰਸਾਰ ਵਿਚ ਭੇਜਿਆ ਹੈ ।

(2) ਤੇਰੇ ਵਿਚ ਜੋਤਿ ਪਹਿਲਾਂ ਰਖੀ, ਹਰੀ ਨੇ, ਤੇ ਮਗਰੋਂ ਤੈਨੂੰ ਸੰਸਾਰ ਵਿਚ ਭੇਜਿਆ ।

(3) (ਉਸ ਜੋਤਿ ਦਾ ਜਨਮ ਪਰਮਾਤਮਾ ਵਿਚੋਂ ਹੈ, ਇਸ ਲਈ) ਪਰਮਾਤਮਾ ਹੀ ਤੇਰਾ ਮਾਤਾ ਤੇ ਪਿਤਾ ਹੈ ਤੇ ਉਹ ਹੀ ਸਾਰੇ ਸੰਸਾਰ ਦਾ ਮਾਤਾ ਪਿਤਾ ਹੈ (ਇਸ ਲਈ ਸਾਰੇ ਸੰਸਾਰ ਨਾਲ ਤੇਰੀ ਆਤਮਕ ਸਾਂਝ ਹੈ ।

(4) ਗੁਰੂ ਦੀ ਕਿਰਪਾ ਨਾਲ (ਬਾਣੀ ਦੇ ਵਿਚਾਰ ਦੁਆਰਾ) ਕਮਾਲ (ਚਲਤੁ) ਇਹ ਹੋਇਆ ਕਿ ਸਮਝ ਆ ਗਈ ਕਿ ਸਾਰਾ ਸੰਸਾਰ ਇਕ ਤਮਾਸ਼ਾ (ਨਾਟਕ) ਹੀ ਹੈ (ਜਿਸ ਵਿਚ ਮਨੁੱਖਾਂ ਨੇ ਅਨੇਕ ਭੇਸ ਧਾਰਨ ਕੀਤੇ ਹੋਏ ਹਨ–ਕੋਈ ਰਾਜਾ ਹੈ, ਕੋਈ ਭਿਖਾਰੀ ਹੈ; ਕੋਈ ਵਿਦਵਾਨ ਹੈ, ਕੋਈ ਮੂਰਖ ਹੈ, ਕੋਈ ਚੋਰ ਹੈ, ਕੋਈ ਸਾਧ ਹੈ, ਆਦਿ, ਪਰ ਅਸਲ ਵਿਚ ਸਾਰੇ ਜੀਵ ਇਕੋ ਜੀਜ਼ ਹਨ, ਜੋਤਿ ਦੀ ਸਾਂਝ ਕਰਕੇ) ।

(5) ਪਰਮਾਤਮਾ ਨੇ ਜੋਤਿ ਰਾਹੀਂ ਹੀ ਸ੍ਰਿਸ਼ਟੀ ਦਾ ਮੁਢ ਬੰਨ੍ਹਿਆ, ਹੇ ਸਰੀਰ, ਤੇਰੇ ਵਿਚ ਵੀ ਉਸ ਨੇ ਜੋਤਿ ਰੱਖੀ ਤੇ ਤਦ ਹੀ ਤੈਨੂੰ ਸੰਸਾਰ ਵਿਚ ਭੇਜਿਆ ॥੩੩॥

(34)

(1) **ਮਨਿ ਚਾਉ ਭਇਆ, ਪ੍ਰਭ ਆਗਮੁ ਸੁਣਿਆ ॥**

(2) **ਹਰਿ ਮੰਗਲ ਗਾਉ ਸਖੀ, ਗ੍ਰਿਹੁ ਮੰਦਰੁ ਬਣਿਆ ॥**

(3) **ਹਰਿ ਗਾਉ ਮੰਗਲੁ ਨਿਤ ਸਖੀਏ, ਸੋਗੁ ਦੂਖੁ ਨ ਵਿਆਪਏ ॥**
(4) **ਗੁਰ ਚਰਨ ਲਾਗੇ ਦਿਨ ਸਭਾਗੇ, ਆਪਣਾ ਪਿਰੁ ਜਾਪਏ ॥**
(5) **ਅਨਹਤ ਬਾਣੀ ਗੁਰ ਸਬਦਿ ਜਾਣੀ, ਹਰਿਨਾਮੁ ਹਰਿ ਰਸੁ ਭੋਗੋ ॥**
(6) **ਕਹੈ ਨਾਨਕੁ ਪ੍ਰਭੁ ਆਪਿ ਮਿਲਿਆ, ਕਰਣ ਕਾਰਣ ਜੋਗੋ ॥੩੪॥**

## ਟੀਕਾ

(1) ਮਨ ਵਿਚ ਉਮਾਹ ਉਪਜਿਆ, ਜਦੋਂ ਮਨ ਵਿਚ ਪ੍ਰਭੂ ਦੇ ਆਉਣ ਦੀ ਸੋ ਸੁਣੀ (ਅਨੁਭਵ ਹੋਇਆ)।

(2) ਹੇ ਮੇਰੇ ਇੰਦ੍ਰਿਓ, ਤੁਸੀਂ ਪ੍ਰਭੂ ਦੀ ਉਸਤਤ ਦਾ ਗੀਤ ਗਾਓ, (ਪ੍ਰਭੂ ਦੇ ਨਿਵਾਸ ਨਾਲ) ਮੇਰਾ ਹਿਰਦਾ ਮੰਦਰ ਬਣ ਗਿਆ ਹੈ (ਪਵਿੱਤਰ ਤੇ ਨਿਰਮਲ ਹੋ ਗਿਆ ਹੈ)।

(3) ਹੇ ਮੇਰੇ ਇੰਦ੍ਰਿਓ, ਸਦਾ ਪ੍ਰਭੂ ਉਸਤਤ ਦੇ ਗੀਤ ਗਾਵੋ, (ਇਸ ਤਰ੍ਹਾਂ ਕਰਨ ਨਾਲ) ਉਦਾਸੀ ਤੇ ਦੁੱਖ ਨੇੜੇ ਨਹੀਂ ਆਉਂਦੇ।

(4) (ਪ੍ਰਭੂ ਉਸਤਤ ਦਾ ਵੱਲ) ਗੁਰੂ ਚਰਨੀ ਲਗਣ ਨਾਲ ਆਉਂਦਾ ਹੈ; (ਉਸਤਤ ਕਰਦਿਆਂ ਇਹ ਹੁੰਦਾ ਹੈ ਕਿ) ਪ੍ਰਭੂ ਆਪਣੇ ਪ੍ਰੀਤਮ ਸਮਾਨ ਜਾਪਦਾ ਹੈ।

(5) ਪ੍ਰਭੂ ਹਿਰਦੇ ਵਿਚੋਂ ਆਵਾਜ਼ ਦਿੰਦਾ ਹੈ (ਅਨਹਤ ਬਾਣੀ); ਗੁਰੂ ਸ਼ਬਦ ਦੁਆਰਾ ਜ਼ਮੀਰ ਦੀ ਸੋਝੀ ਪੈਂਦੀ ਹੈ; ਹਰਿਨਾਮ ਦੁਆਰਾ ਪਰਮਾਤਮਾ ਦੇ ਸਾਥ ਦਾ ਸੁਆਦ ਮਾਣਿਆ ਜਾਂਦਾ ਹੈ।

(6) (ਇਸ ਤਰ੍ਹਾਂ) ਪ੍ਰਭੂ ਮਿਲਾਪ ਹੁੰਦਾ ਹੈ–ਪ੍ਰਭੂ ਜੋ ਕਰਣ ਕਾਰਣ ਸਮਰੱਥ ਹੈ, ਉਸਦਾ ॥੩੪॥

## (35)

(1) **ਏ ਸਰੀਰਾ ਮੇਰਿਆ ਇਸ ਜਗ ਮਹਿ ਆਇਕੈ, ਕਿਆ ਤੁਧੁ ਕਰਮ ਕਮਾਇਆ ॥**
(2) **ਕਿ ਕਰਮ ਕਮਾਇਆ ਤੁਧੁ ਸਰੀਰਾ, ਜਾ ਤੂ ਜਗ ਮਹਿ ਆਇਆ ॥**
(3) **ਜਿਨਿ ਹਰਿ ਤੇਰਾ ਰਚਨੁ ਰਚਿਆ, ਸੋ ਹਰਿ ਮਨਿ ਨ ਵਸਾਇਆ ॥**
(4) **ਗੁਰ ਪਰਸਾਦੀ ਹਰਿ ਮੰਨਿ ਵਸਿਆ, ਪੂਰਬਿ ਲਿਖਿਆ ਪਾਇਆ ॥**
(5) **ਕਹੈ ਨਾਨਕੁ ਏਹੁ ਸਰੀਰ ਪਰਵਾਣੁ ਹੋਆ,**
**ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੩੫॥**

## ਟੀਕਾ

(1) ਹੇ ਮੇਰੇ ਸਰੀਰ, ਸੰਸਾਰ ਵਿਚ ਜਨਮ ਧਾਰ ਕੇ (ਆਇ ਕੈ) ਤੂੰ ਕੀ (ਵਿਸ਼ੇਸ਼) ਕੰਮ ਕੀਤਾ ਹੈ (ਖਾਣਾ, ਪੀਣਾ, ਹੱਸਣਾ, ਸੌਣਾ ਆਦਿ ਦੇ ਕਰਮ ਤਾਂ ਹੋਰ ਸਾਰੇ ਜੀਵ ਭੀ ਕਰਦੇ ਹਨ।

(2) ਹੇ ਮੇਰੇ ਸਰੀਰ, ਤੂੰ ਕੀ (ਵਿਸ਼ੇਸ਼) ਕਰਮ ਕੀਤਾ ਹੈ, ਜਦੋਂ ਦਾ ਤੂੰ ਸੰਸਾਰ ਵਿਚ ਆਇਆ ਹੈਂ ।

(3) (ਵਿਸ਼ੇਸ਼ ਕਰਨ ਵਾਲਾ ਕੰਮ ਇਹ ਸੀ ਕਿ ਜਿਸ ਨੇ ਤੈਨੂੰ ਸਰੀਰ ਦਿੱਤਾ ਹੈ ਤੇ ਤੇਰੇ ਸਰੀਰ ਦੀ ਰਚਨਾ ਕੀਤੀ ਹੈ ਉਸ ਨੂੰ ਹਿਰਦੇ ਵਿਚ ਵਸਾਂਦਾ ਪਰ) ਤੂੰ ਉਸ ਪਰਮਾਤਮਾ ਨੂੰ ਹਿਰਦੇ ਵਿਚ ਨਹੀਂ ਵਸਾਇਆ ਜਿਸ ਨੇ ਤੇਰੀ ਰਚਨਾ ਕੀਤੀ ਹੈ ।

(4) ਗੁਰੂ ਦੀ ਕਿਰਪਾ (ਬਾਣੀ ਦੇ ਵਿਚਾਰ ) ਨਾਲ ਪਰਮਾਤਮਾ ਮਨ ਵਿਚ ਵੱਸਿਆ ਹੈ; ਗੁਰੂ ਦੀ ਪਰਾਪਤੀ ਪੂਰਬਲੇ ਕਰਮਾਂ ਨਾਲ ਹੋਈ ਹੈ ।

(5) ਸਰੀਰ ਉਹ ਹੀ ਆਇਆ ਸਫਲ ਹੈ ਜਿਸ ਨੇ ਸਤਿਗੁਰੂ ਦੀ ਬਾਣੀ ਦਾ ਚਿੱਤ ਸਹਿਤ ਵਿਚਾਰ ਕੀਤਾ ਹੈ (ਤੇ ਇਸ ਤਰ੍ਹਾਂ ਪਰਮਾਤਮਾ ਨੂੰ ਹਿਰਦੇ ਵਿਚ ਵਸਾਇਆ ਹੈ) ॥੩੫॥

(36)

(1) **ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ, ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥**

(2) **ਹਰਿ ਬਿਨੁ ਅਵਰੁ ਨ ਦੇਖਹੁ ਕੋਈ, ਨਦਰੀ ਹਰਿ ਨਿਹਾਲਿਆ ॥**

(3) **ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ, ਹਰਿ ਰੂਪੁ ਨਦਰੀ ਆਇਆ ॥**

(4) **ਗੁਰ ਪਰਸਾਦੀ ਬੁਝਿਆ, ਜਾ ਵੇਖਾ ਹਰਿ ਇਕੁ ਹੈ, ਹਰਿ ਬਿਨੁ ਅਵਰੁ ਨ ਕੋਈ ॥**

(5) **ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ, ਸਤਿਗੁਰਿ ਮਿਲਿਐ ਦਿਬਦ੍ਰਿਸਟਿ ਹੋਈ ॥੩੬॥**

**ਟੀਕਾ**

(1) ਹੇ ਮੇਰੇ ਨੇਤ੍ਰਹੁ, ਪਰਮਾਤਮਾ ਨੇ ਤੁਹਾਡੇ ਵਿਚ ਵੇਖਣ ਦੀ ਸ਼ਕਤੀ ਤੇ ਪਰਕਾਸ਼ ਰਖੇ ਹਨ (ਜੋਤਿ), (ਤੁਸੀਂ ਪਰਮਾਤਮਾ ਨੂੰ ਪਹਿਚਾਨਣ ਦਾ ਯਤਨ ਕਰੋ)–ਹਰੀ ਤੋਂ ਬਿਨਾਂ ਕਿਸੇ ਹੋਰ ਨੂੰ ਵੇਖੋ ਹੀ ਨਾ ।

(2) ਪਰਮਾਤਮਾ ਤੋਂ ਬਿਨਾ ਹੋਰ ਕੁਝ ਨਾ ਵੇਖੋ; ਡੂੰਘੀ ਨੀਝ (ਨਦਰਿ) ਨਾਲ ਪਰਮਾਤਮਾ ਦਿਸ ਸਕਦਾ ਹੈ ।

(3) (ਪਰਮਾਤਮਾ ਕਿੱਥੋਂ ਦਿਸ ਸਕਦਾ ਹੈ?) ਇਹ ਸਾਰਾ ਵਿਸ਼ਾਲ ਸੰਸਾਰ ਜੋ ਤੁਸੀਂ ਵੇਖਦੇ ਹੋ, ਇਹ ਪਰਮਾਤਮਾ ਦਾ ਹੀ ਸਰੂਪ ਹੈ; ਇਸ ਵਿਚੋਂ ਪਰਮਾਤਮਾ ਦਾ ਰੂਪ ਦਿਸਦਾ ਹੈ ।

(4) (ਗੁਰੂ ਦੀ ਕਿਰਪਾ ਨਾਲ ਇਸ ਸੰਸਾਰ ਵਿਚੋਂ ਪਰਮਾਤਮਾ ਨੂੰ ਪਹਿਚਾਨਿਆ ਜਾਂਦਾ ਹੈ, (ਜਦੋਂ ਗੁਰੂ ਦੀ ਕਿਰਪਾ ਨਾਲ ਸਹੀ ਦ੍ਰਿਸ਼ਟੀ ਪਰਾਪਤ ਹੋ ਜਾਏ ਤਾਂ) ਹਰ ਥਾਂ ਕੇਵਲ ਇਕੋ ਪਰਮਾਤਮਾ ਦਿਸਦਾ ਹੈ ਤੇ ਹਰੀ ਤੋਂ ਬਿਨਾਂ ਹੋਰ ਕੁਝ ਦਿਸਦਾ ਹੀ ਨਹੀਂ (ਕਿਉਂਕਿ ਉਸ ਤੋਂ ਬਿਨਾਂ ਹੋਰ ਕੁੱਝ ਹੈ ਹੀ ਨਹੀਂ) ।

(5) (ਪਰ ਜਿੰਨੇ ਤੀਕ ਗੁਰੂ ਦਾ ਮਿਲਾਪ ਨਾ ਹੋਵੇ) ਇਹ ਨੇਤ੍ਰ (ਉਪਰ ਦੱਸੀ ਪਰਮਾਤਮਾ ਦੀ

ਅਸਲੀਅਤ ਨੂੰ ਵੇਖਣ ਤੋਂ ਅਸਮਰਥ ਸਨ, ਇਸ ਲਈ) ਅੰਨ੍ਹੇ ਸਨ, ਗੁਰੂ ਦੀ ਕਿਰਪਾ ਨਾਲ ਇਹਨਾਂ ਵਿਚ ਅਸਲੀਅਤ ਨੂੰ ਪਹਿਚਾਨਣ ਦੀ ਸਮਰੱਥਾ (=ਦਿਬ ਦ੍ਰਿਸ਼ਟਿ) ਪੈਦਾ ਹੋਈ ਹੈ ॥੩੬॥

(37)

(1) **ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥**
(2) **ਸਾਚੈ ਸੁਨਣੈ ਨੋ ਪਠਾਏ, ਸਰੀਰ ਲਾਏ, ਸੁਣਹੁ ਸਤਿ ਬਾਣੀ ॥**
(3) **ਜਿਤੁ ਸੁਣੀ ਮਨੁ ਤਨੁ ਹਰਿਆ ਹੋਆ, ਰਸਨਾ ਰਸਿ ਸਮਾਣੀ ॥**
(4) **ਸਚੁ ਅਲਖ ਵਿਡਾਣੀ, ਤਾਕੀ ਗਤਿ ਕਹੀ ਨ ਜਾਏ ॥**
(5) **ਕਹੈ ਨਾਨਕੁ ਅੰਮ੍ਰਿਤੁ ਨਾਮੁ ਸੁਣਹੁ, ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥੩੭॥**

ਟੀਕਾ

(1) ਹੇ ਮੇਰੇ ਕੰਨੋਂ, ਤੁਹਾਨੂੰ (ਸੰਸਾਰ ਵਿਚ) ਪ੍ਰਭੂ ਦੀ ਆਵਾਜ਼ (ਸਾਚੈ) ਸੁਣਨ ਲਈ ਭੇਜਿਆ ਗਿਆ ਹੈ।

(2) ਤੁਹਾਨੂੰ ਪ੍ਰਭੂ-ਆਵਾਜ਼ ਸੁਣਨ ਲਈ ਭੇਜਿਆ ਗਿਆ ਹੈ, ਸਰੀਰ ਨਾਲ ਤੁਹਾਨੂੰ ਇਸੇ ਮੰਤਵ ਲਈ ਲਾਇਆ ਗਿਆ ਹੈ ਕਿ ਤੁਸੀਂ ਪ੍ਰਭੂ ਦੀ ਆਵਾਜ਼ ਜਾਂ ਸੱਚੀ ਬਾਣੀ ਸੁਣੋ।

(3) ਜੋ ਮਨੁੱਖ ਪ੍ਰਭੂ ਦੀ ਬਾਣੀ ਸੁਣਦਾ ਹੈ ਉਸ ਦਾ ਮਨ ਤੇ ਤਨ ਵਿਗਸਦਾ ਹੈ, ਉਸ ਦੀ ਜੀਭਾ ਵਿਚ ਰਸ ਪੈਦਾ ਹੁੰਦਾ ਹੈ।

(4) ਸਚਾਈ (ਪ੍ਰਭੂ) ਬਿਆਨ ਤੋਂ ਬਾਹਰ ਹੈ (ਅਲਖ), ਅਦਭੁਤ ਹੈ (ਵਿਡਾਣੀ) ਤੇ ਉਸ ਦੀ ਅਵੱਸਥਾ ਨੂੰ ਕਹਿਣਾ ਅਸੰਭਵ ਹੈ।

(5) ਪਰ ਹੇ ਕੰਨੋਂ; ਤੁਸੀਂ ਬਾਣੀ ਵਿਚ ਦਿੱਤੀ ਪ੍ਰਭੂ ਉਪਮਾ (=ਨਾਮ) ਜੋ ਸੱਚੀ ਹੈ (ਅੰਮ੍ਰਿਤ ਹੈ) ਸੁਣੋ, ਸਚਾਈ ਦੇ ਸੁਣਨ ਨਾਲ ਤੁਸੀਂ ਪਵਿੱਤਰ ਹੋਵੋਗੇ–ਇਹੋ ਸੱਚ ਦੀ ਆਵਾਜ਼ ਸੁਣਨ ਲਈ ਤੁਹਾਨੂੰ ਭੇਜਿਆ ਗਿਆ ਹੈ ॥੩੭॥

(38)

(1) ਹਰਿ ਜੀਉ ਗੁਫਾ ਅੰਦਰਿ ਰਖਿਕੈ, ਵਾਜਾ ਪਵਣੁ ਵਜਾਇਆ ॥
(2) ਵਜਾਇਆ ਵਾਜਾ ਪਉਣ, ਨਉ ਦੁਆਰੇ ਪਰਗਟੁ ਕੀਏ, ਦਸਵਾ ਗੁਪਤੁ ਰਖਾਇਆ ॥
(3) ਗੁਰ ਦੁਆਰੈ ਲਾਇ ਭਾਵਨੀ, ਇਕਨਾ ਦਸਵਾ ਦੁਆਰ ਦਿਖਾਇਆ ॥
(4) ਤਹ ਅਨੇਕ ਰੂਪ ਨਾਉ ਨਵ ਨਿਧਿ, ਤਿਸ ਦਾ ਅੰਤੁ ਨ ਜਾਈ ਪਾਇਆ ॥
(5) ਕਹੈ ਨਾਨਕੁ ਹਰਿ ਪਿਆਰੈ, ਜੀਉ ਗੁਫਾ ਅੰਦਰਿ ਰਖਿਕੈ, ਵਾਜਾ ਪਵਣੁ ਵਜਾਇਆ ॥੩੮॥

### ਟੀਕਾ

(1) ਪਰਮਾਤਮਾ ਨੇ ਜੀਵ ਆਤਮਾ (ਜਿੰਦ) ਨੂੰ ਸਰੀਰ (ਗੁਫਾ) ਵਿਚ ਟਿਕਾਇਆ ਹੈ ਤੇ ਇਸ ਦੇ ਅੰਦਰ ਸੁਆਸ ਤੋਰੇ ਹਨ (ਵਾਜਾ ਪਵਣੁ)।

(2) ਸੁਆਸਾਂ ਨਾਲ ਸਰੀਰ ਵਿਚ ਹਵਾ ਦਾ ਵਾਜਾ ਵੱਜ ਰਿਹਾ ਹੈ, (ਹੋਰ ਸਰੀਰ ਵਿਚ ਕੀ ਹੈ?) ਨੌਂ ਦਰਵਾਜ਼ੇ (ਇੰਦ੍ਰੇ) ਤੇ ਪਰਤੱਖ ਦਿੱਸਦੇ ਹਨ; ਦਸਵਾਂ ਇੰਦ੍ਰਾ (ਅਨੁਭਵ ਦਾ) ਗੁਪਤ ਰੱਖਿਆ ਗਿਆ ਹੈ।

(3) ਗੁਰੂ ਧਿਆਨ ਅਧੀਨ, ਕੋਈ ਮਨੁੱਖ ਪਰਮਾਤਮਾ ਨਾਲ ਪ੍ਰੇਮ (ਭਾਵਨੀ) ਲਗਾਵੇ, ਤਾਂ ਉਸ ਦਾ ਅਨੁਭਵ ਵੀ ਖੁਲ੍ਹ ਸਕਦਾ ਹੈ (ਦਸਵਾਂ ਦੁਆਰ)।

(4) ਜੇ ਅਨੁਭਵ ਖੁਲ੍ਹ ਜਾਏ ਤਾਂ ਆਪਣੀ ਮਹਾਨਤਾ ਦਿਸ ਪੈਂਦੀ ਹੈ (ਕਿ ਮੇਰੇ ਅੰਦਰ) ਅਨੇਕ ਪਰਕਾਰ, ਰੂਪਾਂ, ਰੰਗਾਂ ਦੀ ਰਚਨਾ ਹੈ, ਸਾਰੇ ਖ਼ਜ਼ਾਨੇ ਤੇ ਤਾਕਤਾਂ ਮੇਰੇ ਅੰਦਰ ਹਨ (ਨਵਨਿਧਿ) ਤੇ ਮੇਰੇ ਅੰਦਰ ਪਰਮਾਤਮਾ ਹੈ ਜਿਸ ਦਾ ਕੋਈ ਅੰਤ ਨਹੀਂ ਪਾ ਸਕਦਾ।

(5) ਹਰੀ ਨੇ ਸਰੀਰ ਵਿਚ ਜੀਵਨ ਸੱਤਾ ਰੱਖੀ ਹੈ ਤੇ ਸਵਾਸਾਂ ਦਾ ਵਾਜਾ ਇਸ ਵਿਚ ਵੱਜ ਰਿਹਾ ਹੈ ।੩੮॥

### (39)

**(1) ਏਹੁ ਸਾਚਾ ਸੋਹਿਲਾ, ਸਾਚੈ ਘਰਿ ਗਾਵਹੁ ॥**
**(2) ਗਾਵਹੁ ਤ ਸੋਹਿਲਾ ਘਰਿ ਸਾਚੈ, ਜਿਥੈ ਸਦਾ ਸਚੁ ਧਿਆਵਹੇ ॥**
**(3) ਸਚੋ ਧਿਆਵਹਿ ਜਾ ਤੁਧੁ ਭਾਵਹਿ, ਗੁਰਮੁਖਿ ਜਿਨਾ ਬੁਝਾਵਹੇ ॥**
**(4) ਇਹੁ ਸਚੁ ਸਭਨਾ ਕਾ ਖਸਮੁ ਹੈ, ਜਿਸੁ ਬਖਸੇ ਸੋ ਜਨੁ ਪਾਵਹੇ ॥**
**(5) ਕਹੈ ਨਾਨਕੁ ਸਚੁ ਸੋਹਿਲਾ, ਸਚੈ ਘਰਿ ਗਾਵਹੇ ॥੩੯॥**

### ਟੀਕਾ

(1) ਪ੍ਰਭੂ ਦੀ ਸੱਚੀ ਉਸਤਤ ਕੇਵਲ ਸੱਚੇ ਹਿਰਦੇ ਵਿਚ ਹੀ ਟਿਕਦੀ (ਗਾਈ) ਹੈ।

(2) ਇਹ ਸੱਚੀ ਉਸਤਤ ਸੱਚੇ ਹਿਰਦੇ ਨਾਲ ਗਾਵੇ, (ਸੱਚਾ ਹਿਰਦਾ ਉਹ ਹੈ) ਜਿਥੇ ਸਦਾ ਸੱਚੇ (ਪ੍ਰਭੂ) ਦੀ ਯਾਦ ਰਹਿੰਦੀ ਹੈ।

(3) ਸੱਚੇ ਪ੍ਰਭੂ ਨੂੰ ਉਹ ਲੋਕੀਂ ਯਾਦ ਕਰਦੇ ਹਨ, ਜੋ ਉਸ ਨੂੰ (ਪ੍ਰਭੂ ਨੂੰ) ਭਾਂਵਦੇ ਹਨ ਅਤੇ ਜਿਨ੍ਹਾਂ ਨੂੰ ਉਹ (ਪ੍ਰਭੂ ) ਆਪ ਗੁਰੂ ਰਾਹੀਂ ਆਪਣਾ ਆਪ ਬੁਝਾ ਦਿੰਦਾ ਹੈ।

(4) (ਸੱਚ ਪਰਮਾਤਮਾ ਹੈ ਤੇ) ਸਚਾਈ ਤੋਂ ਉਚੇਰੀ ਚੀਜ਼ ਕੋਈ ਨਹੀਂ (ਸਚਾਈ ਸਭ ਦੀ ਮਾਲਕ ਹੈ) ਪਰ ਜਿਸਨੂੰ (ਪਰਮਾਤਮਾ ਆਪ ਸਚਾਈ) ਬਖ਼ਸ਼ਦਾ ਹੈ, ਉਸ ਨੂੰ ਹੀ ਪਰਾਪਤ ਹੁੰਦੀ ਹੈ।

(5) ਇਹ ਸਚਾਈ ਦਾ ਗੀਤ (ਸੋਹਿਲਾ), ਸੱਚੇ ਹਿਰਦੇ ਨਾਲ ਗਾਵੋ ॥੩੯॥

(40)

(1) ਅਨਦੁ ਸੁਣਹੁ ਵਡਭਾਗੀਹੋ, ਸਗਲ ਮਨੋਰਥ ਪੂਰੇ ॥
(2) ਪਾਰਬ੍ਰਹਮੁ ਪ੍ਰਭੁ ਪਾਇਆ, ਉਤਰੇ ਸਗਲ ਵਿਸੂਰੇ ॥
(3) ਦੂਖ ਰੋਗ ਸੰਤਾਪ ਉਤਰੇ, ਸੁਣੀ ਸਚੀ ਬਾਣੀ ॥
(4) ਸੰਤ ਸਾਜਨ ਭਏ ਸਰਸੇ, ਪੂਰੇ ਗੁਰ ਤੇ ਜਾਣੀ ॥
(5) ਸੁਣਤੇ ਪੁਨੀਤ ਕਹਤੇ ਪਵਿਤੁ, ਸਤਿਗੁਰੁ ਰਹਿਆ ਭਰਪੂਰੇ ॥
(6) ਬਿਨਵੰਤਿ ਨਾਨਕੁ ਗੁਰ ਚਰਣ ਲਾਗੇ, ਵਾਜੇ ਅਨਹਦ ਤੂਰੇ ॥੪੦॥੧॥

ਟੀਕਾ

(1) ਹੇ ਵੱਡੇ ਭਾਗਾਂ ਵਾਲੇ ਲੋਕੋ, ਸਣਹੁ (ਤੇ ਸਮਝੋ) ਕਿ ਅਨੰਦ ਉਦੋਂ ਹੀ ਪਰਾਪਤ ਹੋ ਸਕਦਾ ਹੈ ਜਦੋਂ ਜੀਵਨ ਦੇ ਸਾਰੇ ਮਨੋਰਥ ਪਰਾਪਤ ਹੋ ਜਾਣ।

(2) (ਜੀਵਨ ਦੇ ਮਨੋਰਥ ਪਰਾਪਤ ਹੋ ਜਾਂਦੇ ਹਨ ਜੇ) ਪਰਮਾਤਮਾ ਪਰਾਪਤ ਹੋ ਜਾਏ, (ਕਿਉਂਕਿ) ਪਰਮਾਤਮਾ ਦੇ ਮਿਲਾਪ ਨਾਲ ਸਾਰੇ ਦੁਖ ਮਿਟ ਜਾਂਦੇ ਹਨ।

(3) ਦੁੱਖ, ਰੋਗ ਤੇ ਚਿੰਤਾ ਮਿਟਦੇ ਹਨ ਬਾਣੀ ਦੇ ਸਰਵਣ ਕਰਨ ਨਾਲ (ਕਿਉਂਕਿ ਬਾਣੀ ਹੀ ਪ੍ਰਭੂ ਮਿਲਾਪ ਦਾ ਰਸਤਾ ਦਸਦੀ ਹੈ।)

(4) ਪੂਰੇ ਗੁਰੂ ਤੋਂ ਬਾਣੀ ਜਾਣ ਕੇ, ਸੰਤ ਤੇ ਹੋਰ ਚੰਗੇ ਲੋਕ (ਸਾਜਨ) ਜੀਵਨ ਵਿਕਾਸ ਤੇ ਖੇੜੇ (ਸਰਸੇ) ਨੂੰ ਪਰਾਪਤ ਹੋਏ ਹਨ।

(5) ਬਾਣੀ ਸੁਣਨ ਵਾਲੇ ਤੇ ਪੜ੍ਹਨ (ਕਹਿਣ) ਵਾਲੇ ਸਾਰੇ ਪਵਿੱਤਰ ਹੁੰਦੇ ਹਨ ਕਿਉਂਕਿ ਬਾਣੀ ਵਿਚ ਗੁਰੂ ਆਪ ਸਮਾਇਆ ਹੋਇਆ ਹੈ।

(6) ਨਾਨਕ ਕਹਿੰਦਾ ਹੈ ਕਿ ਗੁਰੂ ਚਰਨਾਂ ਦਾ ਆਸਰਾ ਲੈਣ ਨਾਲ (ਚਰਣ ਲਾਗੇ), (ਮਨੁੱਖ ਦੇ ਅੰਦਰ) ਅਨਹਦ ਸੰਗੀਤ (ਜੋ ਅਨੰਦ, ਅਨੁਭਵ ਤੇ ਪ੍ਰਭੂ ਪਹਿਚਾਨ ਦਾ ਸੂਚਕ ਹੈ) ਹੋਣ ਲੱਗ ਪੈਂਦਾ ਹੈ ॥੪੦॥

ਅਧਿਆਇ ਤੀਜਾ

# ਅਨੰਦੁ–ਜੀਵਨ ਤੇ ਜੁਗਤਿ

## (ਪਉੜੀ ਵਾਰ)

'ਅਨੰਦੁ' ਬਾਣੀ ਵਿਚ ਜੀਵਨ ਵਿਚ ਅਨੰਦ ਤੇ ਖ਼ੁਸ਼ੀ ਦੀ ਪ੍ਰਾਪਤੀ ਲਈ ਅਨੇਕ ਸੁਝਾ ਹਨ। ਇਥੇ ਐਸੇ ਸੁਝਾਵਾਂ ਦਾ ਨਿਰੂਪਣ ਤੇ ਵਿਸ਼ਲੇਸ਼ਣ ਕੀਤਾ ਜਾ ਰਿਹਾ ਹੈ। ਇਸ ਯਤਨ ਲਈ ਪਉੜੀਆਂ ਦੀ ਤਰਤੀਬ ਨੂੰ ਧਿਆਨ ਵਿਚ ਰਖਿਆ ਹੈ।

### 1. ਰਾਗਮਈ ਸ਼ਖ਼ਸੀਅਤ

ਅਨੰਦ ਪਰਾਪਤੀ ਲਈ ਚਾਰ ਗੱਲਾਂ ਕਹੀਆਂ ਹਨ। ਤੱਤ ਦਾ ਗਿਆਨ (ਸਤਿਗੁਰੂ ਦੀ ਪਰਾਪਤੀ), ਸਹਜ (ਗਿਆਨ ਲਈ ਲਗਾਤਾਰ ਯਤਨ ਤੇ ਮਨ ਦੀ ਅਡੋਲਤਾ), ਰਾਗ (ਸੰਤੁਲਤ ਸ਼ਖ਼ਸੀਅਤ, ਰਾਗਮਈ ਮਨ) ਤੇ ਸਤਿਸੰਗ ਜਿਥੇ ਹਰੀ-ਜਸ (ਸ਼ਬਦ) ਗਾਇਨ ਹੁੰਦਾ ਹੈ। ਸੰਤੁਲਤ ਸ਼ਖ਼ਸੀਅਤ ਖ਼ੁਸ਼ੀ ਪਰਾਪਤੀ ਦਾ ਪਰਮੁਖ ਸਾਧਨ ਹੈ।

ਅਨੰਦ ਜਾਂ ਰੁਹਾਨੀ ਖ਼ੁਸ਼ੀ ਦੀ ਪਰਾਪਤੀ ਦਾ ਭੇਦ ਰਾਗਮਈ ਸ਼ਖ਼ਸੀਅਤ ਹੈ ਜਿਸ ਵਿਚ 'ਰਾਗ ਰਤਨ ਪਰਵਾਰ ਪਰੀਆਂ' ਦਾ ਸ਼ਬਦ ਗਾਇਆ ਜਾ ਰਿਹਾ ਹੈ। ਇਹ ਮਨ ਦੀ ਉਹ ਅਵਸਥਾ ਹੈ ਜਿਸ ਨੂੰ ਰਾਗਮਈ ਸ਼ਖ਼ਸੀਅਤ (Harmonious personality) ਆਖਦੇ ਹਨ। ਇਸ ਅਵਸਥਾ ਦੇ ਕਈ ਪੱਖ ਹੁੰਦੇ ਹਨ। ਇਕ ਪੱਖ ਇਹ ਹੈ ਕਿ ਮਨੁੱਖ ਦੀਆਂ ਸਾਰੀਆਂ ਹਰਕਤਾਂ ਸਮੇਂ ਸਥਾਨ ਦੇ ਅਨੁਕੂਲ ਹੋਣ। ਭਾਵ, ਜਦੋਂ ਉਹ ਆਪਣੇ ਮਾਤਾ, ਪਿਤਾ ਜਾਂ ਵੱਡਿਆਂ ਨਾਲ ਗੱਲ ਬਾਤ ਕਰਦਾ ਹੈ ਤਾਂ ਉਸ ਦਾ ਵਤੀਰਾ ਤੇ ਗੱਲ ਬਾਤ ਦਾ ਢੰਗ ਵਿਸ਼ੇਸ਼ ਪੱਧਰ ਤੇ ਨਿਸ਼ਚਿਤ ਢੰਗ ਦਾ ਹੋਣਾ ਚਾਹੀਦਾ ਹੈ, ਜਦੋਂ ਉਹ ਆਪਣੇ ਅਧਿਆਪਕ ਜਾਂ ਅਫ਼ਸਰ ਨਾਲ ਵਿਚਰਦਾ ਹੈ ਤਾਂ ਉਸਦੇ ਵਤੀਰੇ ਵਿਚ ਉਹਨਾਂ ਹਾਲਤਾਂ ਅਨੁਸਾਰ ਲੋੜੀਂਦੀ ਅਨੁਕੂਲਤਾ ਚਾਹੀਦੀ ਹੈ; ਜਦੋਂ ਉਹ ਆਪਣੇ ਸਾਥੀਆਂ ਨਾਲ ਹਸਦਾ ਖੇਡਦਾ ਹੈ, ਤਦ ਵੀ ਖੁਲ੍ਹ ਦੀ ਨਿਸ਼ਚਿਤ ਸੀਮਾ ਹੈ। ਇਸੇ ਤਰ੍ਹਾਂ ਸਮੇਂ ਤੇ ਮੌਕੇ ਦੀ ਅਨੁਕੂਲਤਾ ਵੀ ਹੁੰਦੀ ਹੈ–ਗੰਭੀਰਤਾ ਦੇ ਸਮੇਂ ਵਤੀਰਾ ਹੋਰ ਹੁੰਦਾ ਹੈ, ਸੋਗ ਸਮੇਂ ਹੋਰ ਤੇ ਹੁਲਾਸ ਖ਼ੁਸ਼ੀ ਦੇ ਮੌਕੇ ਤੇ ਹੋਰ। ਸਮਾਜ ਤੇ ਦੇਸ਼ ਦੀਆਂ ਵੱਖ ਵੱਖ ਪ੍ਰਸਥਿਤੀਆਂ ਵਿਚ ਵੀ ਮਨੁੱਖ ਉਹਨਾਂ ਪ੍ਰਸਥਿਤੀਆਂ ਨਾਲ ਇਕ ਸੁਰ ਹੁੰਦਾ ਹੈ-ਦੇਸ਼ ਤੇ ਭੀੜਾ ਹੋਵੇ, ਤਦ ਵੀ ਰਾਗਮਈ ਸ਼ਖ਼ਸੀਅਤ ਵਾਲਾ ਮਨੁੱਖ ਉਸ ਮੌਕੇ ਅਨੁਕੂਲ ਆਪਣਾ ਕਰਤੱਵ ਜਾਣਦਾ ਹੈ ਤੇ ਉਸ ਕਰਤੱਵ ਅਨੁਸਾਰ ਹੀ ਵਤੀਰੇ ਨੂੰ ਢਾਲਦਾ ਹੈ। ਰਾਗਮਈ ਸ਼ਖ਼ਸੀਅਤ ਆਪਣੇ ਧਰਮ ਦੀ ਪਛਾਣ ਵਿਚੋਂ ਪੈਦਾ ਹੁੰਦੀ ਹੈ। ਧਰਮ ਦਾ ਭਾਵ ਫ਼ਰਜ਼ ਹੈ। ਰਾਗਮਈ

ਸ਼ਖ਼ਸੀਅਤ ਦਾ ਇਕ ਹੋਰ ਪੱਖ ਮਨ, ਬਚਨ ਤੇ ਕਰਮ ਦੀ ਇਕਸੁਰਤਾ ਹੈ, ਭਾਵ, ਜੋ ਉਹ ਸੋਚਦਾ ਹੈ, ਉਹ ਹੀ ਕਹਿੰਦਾ ਹੈ, ਤੇ ਜੋ ਉਹ ਕਹਿੰਦਾ ਹੈ ਉਹ ਕੁਝ ਹੀ ਕਰਦਾ ਹੈ-ਉਸ ਵਿਚ ਮਨ, ਬਚਨ, ਕਰਮ ਦੀ ਇਕਸੁਰਤਾ ਹੁੰਦੀ ਹੈ। ਰਾਗਮਈ ਸ਼ਖ਼ਸੀਅਤ ਦਾ ਇਕ ਹੋਰ ਬੜਾ ਮਹਾਨ ਪੱਖ ਹੈ ਮਨੁੱਖ ਵਿਚ ਸਰੀਰਕ, ਮਾਨਸਕ, ਬੌਧਕ ਤੇ ਆਤਮਕ ਇਕਸੁਰਤਾ, ਭਾਵ ਮਨੁੱਖ ਦੇ ਜਜ਼ਬਾਤ ਤੇ ਬੁੱਧੀ ਵਿਚ ਖਿਚੋਤਾਣ ਨਾ ਹੋਵੇ, ਦਿਲ ਤੇ ਦਿਮਾਗ਼ ਮਿਲ ਕੇ ਤੁਰਨ, ਉਸ ਦੀਆਂ ਸਰੀਰਕ ਹਰਕਤਾਂ ਤੇ ਉਸ ਦੀ ਬੁੱਧੀ ਤੇ ਮਨ ਵਿਚ ਪੂਰਨ ਤਾਲ ਮੇਲ ਹੋਵੇ, ਜਜ਼ਬੇ ਤੇ ਰੂਹਾਨੀਅਤ ਮਿਲ ਕੇ ਤੁਰਦੇ ਹੋਣ। ਆਪਣੇ ਰੋਜ਼ਾਨਾ ਵਿਹਾਰ ਨਾਲ ਮਨੁੱਖ ਪੂਰਾ ਨਿਆਂ ਤਦ ਹੀ ਕਰ ਸਕਦਾ ਹੈ ਜੇ ਉਸ ਵਿਚ ਸਰੀਰਕ, ਮਾਨਸਿਕ, ਬੌਧਿਕ ਤੇ ਆਤਮਕ ਏਕਤਾ ਹੋਵੇ ਕਿਉਂਕਿ ਬਹੁਤ ਲੋਕ ਐਸੇ ਕੰਮਾਂ ਤੇ ਲਗੇ ਹੋਏ ਹਨ, ਐਸੇ ਧੰਧੇ ਕਰ ਰਹੇ ਹਨ ਜਿਨ੍ਹਾਂ ਵਿਚ ਉਹਨਾਂ ਦੀ ਕੇਵਲ ਆਰਥਿਕ ਦਿਲਚਸਪੀ ਹੈ ਜਾਂ ਕੇਵਲ ਬੌਧਿਕ ਸੰਤੁਸ਼ਟਤਾ ਉਹਨਾਂ ਨੂੰ ਉਸ ਕਿੱਤੇ ਵਿਚੋਂ ਪਰਾਪਤ ਹੁੰਦੀ ਹੈ, ਪਰ ਸਰੀਰਕ ਤੇ ਮਾਨਸਕ ਤੌਰ ਤੇ ਉਹ ਉਸ ਦੇ ਯੋਗ ਨਹੀਂ ਜਾਂ ਉਸ ਕਿੱਤੇ ਨੂੰ ਆਪਣੇ ਯੋਗ ਨਹੀਂ ਸਮਝਦੇ ਜਾਂ ਆਤਮਕ ਤੌਰ ਤੇ ਉਹ ਉਸ ਕਿੱਤੇ ਨੂੰ ਪਸੰਦ ਨਹੀਂ ਕਰਦੇ। ਇਸ ਉਲਾਰ ਦਸ਼ਾ ਵਿਚ ਅਨੰਦ ਪਰਾਪਤੀ ਨਹੀਂ ਹੋ ਸਕਦੀ। ਖੁਸ਼ੀ ਦੇ ਇਛਕ ਨੂੰ ਸੰਗੀਤਮਈ ਸ਼ਖ਼ਸੀਅਤ ਦੀ ਲੋੜ ਹੈ।

ਸੰਗੀਤਮਈ ਸ਼ਖ਼ਸੀਅਤ ਦੀ ਉਪਜ ਚੌੜੇ ਗਿਆਨ ਤੇ ਨਿਰਭਰ ਹੈ-ਅਨੰਦ ਭਇਆ ਮੇਰੀ ਮਾਏ, ਸਤਿਗੁਰੂ ਮੈਂ ਪਾਇਆ। ਗੁਰੂ ਵਿਸ਼ਾਲ ਗਿਆਨ ਦਾ ਸੂਚਕ ਹੈ। ਵਿਸ਼ਾਲ ਗਿਆਨ ਹੀ ਨਿਰਣਾ ਕਰਦਾ ਹੈ ਕਿ ਖੁਸ਼ੀ ਦੇ ਇਛਕ ਦਾ ਵਿਸ਼ੇਸ਼ ਸਮੇਂ ਤੇ ਸਥਾਨ ਤੇ ਵਤੀਰਾ ਕੀ ਹੋਣਾ ਚਾਹੀਦਾ ਹੈ, ਗਿਆਨ ਹੀ ਮਨੁੱਖ ਵਿਚ ਆਤਮਕ ਤੇ ਮਾਨਸਿਕ ਇਕਸੁਰਤਾ ਉਤਪੰਨ ਕਰਦਾ ਹੈ ਅਤੇ ਗਿਆਨ ਹੀ ਮਨੁੱਖ ਵਿਚ ਮਨ-ਬਚ-ਕਰਮ ਦੀ ਏਕਤਾ ਕਾਇਮ ਕਰਨ ਦਾ ਸਾਹਸ ਪੈਦਾ ਕਰਦਾ ਹੈ। ਇਹ ਮਨ-ਬਚ-ਕਰਮ ਦੀ ਏਕਤਾ ਵਾਲਾ ਮਾਰਗ ਸਰੀਰਕ ਕਸ਼ਟ ਤੇ ਆਰਥਕ ਘਾਟੇ ਦਾ ਮਾਰਗ ਹੈ, ਸਚਾਈ ਲਈ ਸਦਾ ਕਸ਼ਟ ਤੇ ਤੰਗਦਸਤੀ ਪਰਾਪਤ ਹੁੰਦੇ ਹਨ। ਪਰ ਚੌੜਾ ਗਿਆਨ ਮਨੁੱਖ ਦੀਆਂ ਕੀਮਤਾਂ ਆਦਰਸ਼ਕ ਦ੍ਰਿਸ਼ਟੀਕੋਣਾਂ ਤੋਂ ਘੜਦਾ ਹੈ ਤੇ ਆਦਰਸ਼ਕ ਕੀਮਤਾਂ ਲਈ ਮਨੁੱਖ ਵਿਚ ਔਖ ਝਲਣ ਲਈ ਸਾਹਸ ਪੈਦਾ ਕਰਦਾ ਹੈ। ਗਿਆਨ ਹੀ ਮਨੁੱਖ ਵਿਚ ਆਤਮਾ ਤੇ ਸਰੀਰ ਦੇ ਪਰਸਪਰ ਸਬੰਧ ਦੀ ਸੂਝ ਪੈਦਾ ਕਰਦਾ ਹੈ ਤੇ ਸਰੀਰ ਲਈ ਆਤਮਾ ਨੂੰ ਕੁਰਬਾਨ ਨਾ ਕਰਨ ਦਾ ਬਲ ਪੈਦਾ ਕਰਦਾ ਹੈ।

ਇਸ ਗਿਆਨ ਦੀ ਪਰਾਪਤੀ ਲਗਾਤਾਰ ਪਰਯਤਨਸ਼ੀਲ ਰਹਿਣ ਨਾਲ ਹੁੰਦੀ ਹੈ, ਸਹਜੇ ਸਹਜੇ-ਸਤਿਗੁਰੂ ਤੇ ਪਾਇਆ ਸਹਜ ਸੇਤੀ। ਗਿਆਨ ਜਾਂ ਸਿਆਣਪ ਜੀਵਨ ਤਜ਼ਰਬੇ ਦਾ ਸਾਰ ਹੁੰਦਾ ਹੈ, ਸਾਰੇ ਅਧਿਐਨ ਦਾ ਨਿਚੋੜ ਹੁੰਦਾ ਹੈ। ਇਹ ਸਹਜ ਹੀ ਮਨ ਦਾ ਸਾਂਵਾਂਪਨ ਹੈ। ਮਨ ਦਾ ਸਾਂਵਾਂਪਨ ਜਾਂ ਮਨ ਦੀ ਅਡੋਲਤਾ ਹੀ ਖੁਸ਼ੀ ਦੀ ਜ਼ਾਮਨ ਹੈ। ਮਨ ਦੀ ਅਡੋਲਤਾ ਬੜੇ ਕਰੜੇ ਲੰਮੇ ਅਭਿਆਸ, ਸ੍ਵੈ-ਸ਼ਾਸਨ ਤੇ ਸ੍ਵੈ-ਕਾਬੂ ਵਿਚੋਂ ਉਤਪੰਨ ਹੁੰਦੀ ਹੈ।

ਸੋ ਖੁਸ਼ੀ ਦਾ ਆਧਾਰ ਰਾਗਮਈ ਸ਼ਖਸੀਅਤ, ਚੌੜਾ ਗਿਆਨ ਤੇ ਅਡੋਲ ਮਨ ਹਨ। ਅਨੰਦੁ ਸਾਹਿਬ ਦੀ ਪਹਿਲੀ ਪਉੜੀ ਵਿਚ ਇਹ ਹੀ ਦੱਸਿਆ ਹੈ।

## 2. ਇਖ਼ਲਾਕੀ ਜੁਰਤ

ਜੀਵਨ ਆਦਰਸ਼ ਦਾ ਹੋਣਾ ਖ਼ੁਸ਼ੀ ਦੀ ਪਹਿਲੀ ਸ਼ਰਤ ਹੈ। ਜੀਵਨ ਆਦਰਸ਼ ਇਹ ਹੈ ਕਿ ਰੋਜ਼ਾਨਾ ਜੀਵਨ ਵਿਚ ਜ਼ਮੀਰ ਅਨੁਸਾਰ ਤੁਰਨਾ ਤੇ ਸਚਾਈ ਦਾ ਸਾਥ ਦੇਣਾ। ਇਹ ਸਚਾਈ ਮਨੁੱਖ ਨੂੰ ਬਲ ਦਿੰਦੀ ਹੈ।

ਆਤਮਿਕ ਖ਼ੁਸ਼ੀ ਦੀ ਪਰਾਪਤੀ ਜੀਵਨ ਦੇ ਆਦਰਸ਼ ਨੂੰ ਸਮਝਣ ਤੇ ਅਧਾਰਤ ਹੈ। 'ਤੇਰਾ ਕਾਰਜ ਸਭਿ ਸਵਾਰਣਾ'–ਜੀਵਨ ਦਾ ਕੋਈ ਕਾਰਜ ਹੈ। ਕਿਸੇ ਮੰਤਵ ਦੀ ਸਿਧੀ ਲਈ ਜੀਵਨ ਬਣਿਆ ਹੈ। ਸਾਰੀ ਕੁਦਰਤ ਵਿਚ ਕੋਈ ਮੰਤਵ ਹੈ। ਜੀਵਨ ਦਾ ਕੋਈ 'ਕਾਰਜ' ਹੈ ਤੇ ਜਿਉਂ ਜਿਉਂ ਉਹ 'ਕਾਰਜ' ਸਿਧ ਹੁੰਦਾ ਜਾਂਦਾ ਹੈ, ਮਨੁੱਖ ਨੂੰ ਖ਼ੁਸ਼ੀ ਪਰਾਪਤ ਹੁੰਦੀ ਹੈ।

ਉਹ ਕਾਰਜ ਰਹੱਸਮਈ ਬੋਲੀ ਵਿਚ ਇਹ ਦਸਿਆ ਹੈ ਕਿ 'ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ'–'ਕਹੈ ਨਾਨਕ ਮਨ ਮੇਰੇ, ਸਦਾ ਰਹੁ ਹਰਿ ਨਾਲੇ'। ਪਰਮਾਤਮਾ ਨੂੰ ਆਪਣੇ ਅੰਗ ਸੰਗ ਅਨੁਭਵ ਕਰ ਸਕਣਾ ਹੀ ਮਨੁੱਖੀ ਕਾਰਜ ਦੀ ਸਿਧੀ ਵਿਚ ਸਹਾਇਕ ਹੁੰਦਾ ਹੈ।

ਪਰਮਾਤਮਾ ਕੀ ਕਰਦਾ ਹੈ ਜਦ ਉਹ ਮਨੁੱਖ ਦੇ ਅੰਗ ਸੰਗ ਹੁੰਦਾ ਹੈ? ਇਸ ਪ੍ਰਸ਼ਨ ਦਾ ਉੱਤਰ ਇਹ ਦਿੱਤਾ ਹੈ ਕਿ ਪਰਮਾਤਮਾ (ਅੰਗੀਕਾਰੁ) ਕਰਦਾ ਹੈ 'ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ'। ਜੇ ਪਰਮਾਤਮਾ ਮਨੁੱਖ ਦਾ ਅੰਗੀਕਾਰੁ ਕਰੇ ਤਾਂ ਉਸ ਨੂੰ ਜੀਵਨ ਦਾ ਮੰਤਵ ਪ੍ਰਾਪਤ ਹੋ ਜਾਂਦਾ ਹੈ ਤੇ ਇਹੋ ਹੀ ਖ਼ੁਸ਼ੀ ਦੀ ਪ੍ਰਾਪਤੀ ਦਾ ਸਾਧਨ ਹੈ।

ਪਰਮਾਤਮਾ ਦੇ ਅੰਗੀਕਾਰ ਦਾ ਭਾਵ ਹੈ ਕਿ ਮਨੁੱਖ ਵਿਚ ਇਖ਼ਲਾਕੀ ਜੁਰਤ ਪੈਦਾ ਹੋ ਜਾਂਦੀ ਹੈ। ਇਖ਼ਲਾਕੀ ਜੁਰਤ ਇਹ ਹੈ ਕਿ ਜਦੋਂ ਮਨੁੱਖ ਦੇ ਸਾਹਮਣੇ ਐਸਾ ਕੋਈ ਮੌਕਾ ਆਵੇ ਜਦੋਂ ਉਹ ਆਦਰਸ਼ਕ ਇਖ਼ਲਾਕ ਤੋਂ ਗਿਰ ਸਕਦਾ ਹੋਵੇ ਤਾਂ ਪਰਮਾਤਮਾ ਦੀ ਮਦਦ (ਅੰਗੀਕਾਰ) ਉਸ ਵਿਚ ਜੁਰਤ ਪੈਦਾ ਕਰਦੀ ਹੈ ਤੇ ਉਹ ਸਚਾਈ ਦਾ ਪੱਖ ਪੂਰਦਾ ਹੈ ਤੇ ਇਖਲਾਕੀ ਗਿਰਾਵਟ ਵਿਚ ਨਹੀਂ ਪੈਂਦਾ। ਔਖੀ ਘੜੀ ਵਿਚ ਪਰਮਾਤਮਾ ਬਲ ਬਖ਼ਸ਼ਦਾ ਹੈ। ਕਾਮ ਦੀ ਗਿਰਾਵਟ ਵਿਚ ਪੈਣ ਦੇ ਕਈ ਮੌਕੇ ਆਣ ਬਣਦੇ ਹਨ, ਪਰਮਾਤਮਾ ਦਾ ਸਾਥ ਉਸ ਵੇਲੇ ਮਨੁੱਖ ਦੇ ਅੰਦਰ ਇਕ ਲਕਸ਼ ਪੈਦਾ ਕਰਦਾ ਹੈ ਤੇ ਮਨੁੱਖ ਉਸ ਨਾਜ਼ਕ ਮੌਕੇ ਤੋਂ ਪਾਰ ਹੋ ਜਾਂਦਾ ਹੈ। ਕਈ ਵਾਰੀ ਰਿਸ਼ਵਤ ਰਾਹੀਂ ਜਾਂ ਕਿਸੇ ਹੋਰ ਰੂਪ ਵਿਚ ਪਰਾਏ ਧਨ ਦੇ ਗ੍ਰਹਿਣ ਕਰਨ ਦੇ ਮੌਕੇ ਆ ਬਣਦੇ ਹਨ, ਕਿਸੇ ਦੀ ਡਿਗੀ ਹੋਈ ਚੀਜ਼ ਹੀ ਮਿਲ ਜਾਂਦੀ ਹੈ, ਮਨੁੱਖ ਐਸੀ ਡਿਊਟੀ ਤੇ ਹੀ ਲਗ ਜਾਂਦਾ ਹੈ ਜਿਥੇ ਹੇਰਾ ਫੇਰੀ ਸੰਭਵ ਹੈ, ਉਦੋਂ ਪਰਮਾਤਮਾ ਦਾ ਅੰਗੀਕਾਰ ਉਸ ਵਿਚ ਹੱਕ ਹਲਾਲ ਦੀ ਜੁਰਤ ਪੈਦਾ ਕਰਦਾ ਹੈ। ਕਿਸੇ ਵੇਲੇ ਕੁਰਬਾਨੀ ਦੀ ਲੋੜ ਆ ਬਣਦੀ ਹੈ ਤੇ ਇਸਤ੍ਰੀ, ਬੱਚਿਆਂ ਜਾਂ ਮਾਤਾ, ਪਿਤਾ ਦਾ ਮੋਹ ਮਨੁੱਖ ਨੂੰ ਪਿਛੇ ਖਿਚਦਾ ਹੈ, ਉਦੋਂ ਪਰਮਾਤਮਾ ਦੀ ਅੰਗੀਕਾਰੁ ਮਨੁੱਖ ਵਿਚ ਕੁਰਬਾਨੀ ਦੀ ਜੁਰਤ ਪੈਦਾ ਕਰਦਾ ਹੈ। ਮੁਕਦੀ ਗੱਲ ਇਹ ਕਿ ਮਨੁੱਖ ਵਿਚ ਹਰ ਮੌਕੇ ਤੇ ਦੁਚਿਤੀ ਪੈਦਾ ਹੁੰਦੀ ਹੈ, ਚੰਗਿਆਈ ਤੇ ਬੁਰਾਈ ਦੀਆਂ ਸ਼ਕਤੀਆਂ ਦਾ ਘੋਲ, ਗੁਪਤ ਜਾਂ ਪ੍ਰਗਟ, ਮਨੁੱਖ ਦੇ ਅੰਦਰ ਚਲਦਾ ਰਹਿੰਦਾ ਹੈ। ਜੇਤੂ ਉਹ ਮਨੁੱਖ ਹੈ ਜੋ

ਵੇਲੇ ਸਿਰ ਸਾਹਸ ਕਰਕੇ ਚਗਿਆਈ ਦਾ ਪੱਖ ਪੂਰਦਾ ਹੈ, ਜੋ ਲੋੜ ਦੇ ਮੌਕੇ ਤੇ ਅਮਲ ਦੁਆਰਾ ਇਖ਼ਲਾਕੀ ਜੁਰਤ ਵਿਖਾਂਦਾ ਅਤੇ ਅਨਿਆਂ ਤੇ ਧੱਕੇ ਦੇ ਵਿਰੁੱਧ ਡਟਣ ਦਾ ਹੀਆ ਕਰਦਾ ਹੈ। ਧਰਮ ਇੰਨੀ ਹੀ ਚੀਜ਼ ਹੈ ਕਿ ਚੰਗਿਆਈ ਦਾ ਸਾਥ ਦਿੱਤਾ ਜਾਏ ਬੁਰਾਈ ਦਾ ਟਾਕਰਾ ਕੀਤਾ ਜਾਏ।

ਐਸੀ ਇਖ਼ਲਾਕੀ ਜੁਰਤ ਵਾਲੇ ਮਨੁੱਖ ਨੂੰ ਹੀ ਖੁਸ਼ੀ ਪ੍ਰਾਪਤ ਹੁੰਦੀ ਹੈ। ਬਹੁਤ ਵਾਰੀ ਮੌਕਾ ਲੰਘ ਜਾਂਦਾ ਹੈ ਤੇ ਮਗਰੋਂ ਮਨੁੱਖ ਪਛਤਾਉਂਦਾ ਹੈ ਕਿ ਮੈਨੂੰ ਇਹ ਵਤੀਰਾ ਕਰਨਾ ਚਾਹੀਦਾ ਸੀ ਪਰ ਉਸ ਵੇਲੇ ਦਾ ਪਛਤਾਪ ਕਿਸੇ ਕੰਮ ਨਹੀਂ ਹੁੰਦਾ। ਜਦੋਂ ਇਮਤਿਹਾਨ ਦੇ ਮੌਕੇ ਜੀਵਨ ਵਿਚ ਪੈਦਾ ਹੁੰਦੇ ਹਨ ਤਾਂ ਸੋਚਣ ਦਾ ਵਕਤ ਬੜਾ ਘਟ ਹੁੰਦਾ ਹੈ, ਕੇਵਲ ਬਣਿਆ ਹੋਇਆ ਇਖ਼ਲਾਕ ਹੀ ਮੌਕੇ ਸਿਰ ਕੰਮ ਆਉਂਦਾ ਹੈ। ਜੁਰਤ, ਸਾਹਸ ਤੇ ਦ੍ਰਿੜਤਾ ਸੋਚ ਦੀਆਂ ਚੀਜ਼ਾਂ ਨਹੀਂ, ਇਹ ਤਾਂ ਲਗਾਤਾਰ ਅਭਿਆਸ ਦਾ ਫਲ ਹਨ ਤੇ ਸਦੀਵੀ ਚਿੰਤਨ ਨਾਲ ਮਨੁੱਖ ਦੇ ਅੰਦਰ ਉਪਜਦੀਆਂ ਹਨ। ਸਿਮਰਨ ਚੰਗਿਆਈ ਦਾ ਸਦੀਵੀ ਚਿਤਵਨ ਹੈ-ਪਰਮਾਤਮਾ ਨੂੰ ਆਪਣਾ ਸਾਥੀ ਬਣਾਉਣ ਦਾ ਉਪਰਾਲਾ ਹੈ, ਤਾਂ ਜੋ ਲੋੜ ਸਮੇਂ ਪਰਮਾਤਮਾ ਮਨੁੱਖ ਦਾ ਅੰਗੀਕਾਰ ਕਰੇ। ਸ਼ਹੀਦਾਂ ਵਿਚ ਵਕਤ ਸਿਰ ਜੁਰਤ ਨੇ ਕੰਮ ਦਿੱਤਾ ਤੇ ਉਹ ਸ਼ਹੀਦ ਹੋ ਗਏ ਤੇ ਅਮਰ ਵੀ-ਜੇ ਉਸ ਮੌਕੇ ਤੇ ਦਿਲ ਹਾਰ ਦੇ ਜਾਂਦਾ ਤਾਂ ਉਹ ਬੇ-ਮੁੱਖ ਕਾਇਰ ਮੰਨੇ ਜਾਂਦੇ।

ਇਖ਼ਲਾਕੀ ਜੁਰਤ ਜਜ਼ਬਾਤੀ ਸਾਹਸ ਹੈ, ਦਿਮਾਗ਼ੀ ਗਿਣਤੀ ਨਹੀਂ, ਤੇ ਪਰਮਾਤਮਾ, ਭਾਵਨਾ ਤੇ ਜਜ਼ਬੇ ਦੀ ਚੀਜ਼ ਹੈ, ਨਿਆਏ ਤੇ ਬੌਧਿਕਤਾ ਦੀ ਨਹੀਂ ਹੈ।

## 3. ਸ਼ੁਭ ਚਿਤਵਨ

ਨਾਮ ਵਾਲੇ ਹਿਰਦੇ ਵਿਚ ਸਭ ਲਈ ਰਾਗ ਹੁੰਦਾ ਹੈ ਤੇ ਸਦਾ ਉਹ ਦੂਜਿਆਂ ਲਈ ਸ਼ੁਭ ਬਚਨ (ਸਿਫਤਿ ਸਲਾਹ ਵਾਲੇ) ਬੋਲਦਾ ਹੈ। ਪਰਮਾਤਮਾ ਦੀ ਸਭ ਤੋਂ ਵੱਡੀ ਕਿਰਪਾ ਸਿਫਤਿ ਸਲਾਹ ਦਾ ਸੁਭਾ ਹੈ।

ਖ਼ੁਸ਼ੀ ਪਰਾਪਤੀ ਲਈ ਵੱਡੀ ਸ਼ਰਤ ਸਿਫਤਿ ਸਲਾਹ ਵਾਲਾ ਮਨ ਹੈ ਜਿਸ ਦਾ ਭਾਵ ਇਹ ਹੈ ਕਿ ਖ਼ੁਸ਼ੀ ਦੇ ਜਾਚਕ ਨੂੰ ਸਦਾ ਸ਼ੁਭ ਵਿਚਾਰ ਸੋਚਣੇ ਚਾਹੀਦੇ ਹਨ। 'ਸਦਾ ਸਿਫਤਿ ਸਲਾਹ ਤੇਰੀ, ਨਾਮੁ ਮਨਿ ਵਸਾਵਏ'। ਅਸੂਲ ਇਹ ਕਿ ਜਿਹੋ ਜਿਹਾ ਕੋਈ ਸੋਚਦਾ ਹੈ, ਉਹੋ ਜਿਹਾ ਉਹ ਬਣ ਜਾਂਦਾ ਹੈ, ਉਸੇ ਤਰ੍ਹਾਂ ਉਸ ਦਾ ਵਤੀਰਾ ਤੇ ਆਚਰਣ ਢਲਦੇ ਹਨ। ਜਿਸ ਦੇ ਹਿਰਦੇ ਵਿਚ ਪਾਪ ਤੇ ਨਿੰਦਾ ਦੇ ਵਿਚਾਰ ਤੁਰਦੇ ਹਨ, ਉਸ ਵਿਚ ਕੋਈ ਭਰੋਸੇ ਯੋਗ ਖ਼ੂਬੀ ਨਹੀਂ ਉਤਪੰਨ ਹੋ ਸਕਦੀ, ਪਰ ਜਿੱਥੇ ਹਰ ਕਿਸੇ ਦੀ ਪ੍ਰਸੰਸਾ ਚਲਦੀ ਹੈ, ਉਸ ਦੇ ਆਪਣੇ ਆਚਰਣ ਵਿਚ ਉਹ ਖ਼ੂਬੀਆਂ ਪੈਦਾ ਹੋ ਜਾਂਦੀਆਂ ਹਨ ਜਿਨ੍ਹਾਂ ਦੀ ਮਨੁੱਖ ਪ੍ਰਸੰਸਾ ਕਰਦਾ ਹੈ। ਪ੍ਰਸੰਸਾ ਵਿਚੋਂ ਰੀਸ ਪੈਦਾ ਹੁੰਦੀ ਹੈ ਤੇ ਰੀਸ ਸ਼ੁਭ ਖ਼ੂਬੀਆਂ ਦੀ ਕੀਤੀ ਜਾਂਦੀ ਹੈ ਤੇ ਨਿੰਦਾ ਵਿਚੋਂ ਸਾੜਾ ਪੈਦਾ ਹੁੰਦਾ, ਤਾਤ ਪਰਾਈ ਪੈਦਾ ਹੁੰਦੀ ਹੈ, ਤੇ ਮਨੁੱਖ ਦੇ ਸੁਭਾ ਵਿਚ ਉਹ ਹੀ ਦੂਸ਼ਣ ਪੈਦਾ ਹੋ ਜਾਂਦੇ ਹਨ ਜੋ ਉਹ ਸਾਥੀਆਂ ਵਿਚੋਂ ਲਭਦਾ ਹੈ। ਜੇ ਮਨੁੱਖ ਦੀ ਸਿਫਤ ਸਲਾਹ ਸਾਡੇ ਆਚਰਣ ਵਿਚ ਇਹ ਤਬਦੀਲੀ ਪੈਦਾ ਕਰ ਦਿੰਦੀ ਹੈ ਤਾਂ ਪਰਮਾਤਮਾ ਦੀ ਸਿਫਤ ਸਲਾਹ

ਅਵੱਸ਼ ਹੀ ਇਹ ਤਬਦੀਲੀ ਪੈਦਾ ਕਰ ਸਕਦੀ ਹੈ।

ਸਿਫਤ ਸਲਾਹ ਸਾਨੂੰ ਦੂਜਿਆਂ ਦੇ ਨੇੜੇ ਕਰਦੀ ਹੈ, ਸਾਨੂੰ ਸਾਥੀਆਂ ਦਾ ਸ਼ੁੱਭ-ਇੱਛਕ ਤੇ ਹਮਦਰਦ ਬਣਾਂਦੀ ਹੈ ਤੇ ਨਿੰਦਾ ਉਹਨਾਂ ਦਾ ਦੋਖੀ ਤੇ ਉਹਨਾਂ ਨੂੰ ਸਾਡਾ ਦੋਖੀ। ਸਿਫਤ ਸਲਾਹ ਉਸਾਰੂ ਤਰੀਕੇ ਦੀ ਸੋਚ ਹੈ। ਸਿਫਤ ਸਲਾਹ ਸਾਥੀਆਂ ਨਾਲ ਇਕ ਸੁਰ ਹੋਣ ਦਾ ਜਤਨ ਹੈ, ਇਹ ਸੰਗੀਤਮਈ ਸ਼ਖ਼ਸੀਅਤ ਉਤਪੰਨ ਕਰਨ ਦਾ ਉੱਤਮ ਸਾਧਨ ਹੈ। ਜਿਸ ਜਤਨ ਨਾਲ ਹੀ ਮਨ ਵਿਚ 'ਵਾਜੇ ਸਬਦ ਘਨੇਰੇ' ਦੇ ਸੰਗੀਤ ਦੀ ਉਤਪਤੀ ਹੁੰਦੀ ਹੈ।

ਸਿਫਤ ਸਲਾਹ ਦਾ ਹੀ ਸਰੂਪ ਨਾਮ ਸਿਮਰਨ ਹੈ। ਡੂੰਘੇ ਵਿਸ਼ਵਾਸ ਤੇ ਅਨੁਭਵ ਦੁਆਰਾ ਪ੍ਰਭੂ ਦੀ ਸਿਫਤ ਸਲਾਹ ਕਰਨਾ ਹੈ। ਛੋਟੇ ਆਦਮੀ ਦੀ ਬਹੁਤ ਸਿਫਤ ਸਲਾਹ ਖ਼ੁਸ਼ਾਮਦ ਕਹੀ ਜਾਂਦੀ ਹੈ। ਖ਼ੁਸ਼ਾਮਦ ਤੇ ਝੂਠ ਹੈ। ਛੋਟੇ ਆਦਮੀ ਵਿਚ ਛੋਟੀਆਂ ਛੋਟੀਆਂ ਕਈ ਖੂਬੀਆਂ ਹੋ ਸਕਦੀਆਂ ਹਨ ਪਰ ਉਹਨਾਂ ਨੂੰ ਯੋਗ ਹੱਦ ਤੋਂ ਵਧਾ ਕੇ ਨਹੀਂ ਦਸਣਾ ਚਾਹੀਦਾ। ਪ੍ਰਭੂ ਦੀ ਸਿਫਤ ਸਲਾਹ ਕਰਦਿਆਂ ਕੋਈ ਖ਼ੁਸ਼ਾਮਦ ਨਹੀਂ ਹੋ ਸਕਦੀ। ਉਸ ਦੀਆਂ ਖ਼ੂਬੀਆਂ ਦਾ ਤੇ ਯੋਗ ਮੁੱਲ ਪਾ ਕੇ ਪ੍ਰਸੰਸਾ ਕਰ ਸਕਣਾ ਵੀ ਅਸੰਭਵ ਹੈ ਕਿਉਂਕਿ

'ਅਮੁਲ ਗੁਣ ਅਮੁਲ ਵਾਪਾਰ।
ਅਮੁਲ ਵਾਪਾਰੀਏ ਅਮੁਲ ਭੰਡਾਰ।'

ਤੇ

ਅੰਤ ਨ ਸਿਫਤੀ, ਕਹਿਣ ਨ ਅੰਤੁ।
ਅੰਤੁ ਨ ਕਰਣੈ, ਦੇਣਿ ਨ ਅੰਤੁ ॥

ਉਸ ਦੇ ਘਰਿ ਤੇ ਸਭ ਕੁਝ ਹੈ ਭਾਵ ਉਹ ਸਾਰੀਆਂ ਖ਼ੂਬੀਆਂ ਦਾ ਮਾਲਕ ਹੈ–'ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ'। ਉਹ ਤੇ ਸਾਰੀਆਂ ਖ਼ੂਬੀਆਂ ਸੰਪੰਨ ਹੈ।

ਉਹ ਕਿੱਥੇ ਹੈ? ਮਨ ਵਿਚ। 'ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨ ਵਸਾਵਏ'। ਜਿਉਂ ਜਿਉਂ ਸਿਫਤ ਸਲਾਹ ਤੇ ਸ਼ੁਭ ਚਿਤਵਨ ਕੋਈ ਮਨੁੱਖ ਕਰਦਾ ਹੈ, ਉਸ ਦੇ ਮਨ ਵਿਚ ਲੁਕਿਆ ਪਰਮਾਤਮਾ ਪ੍ਰਗਟ ਹੋ ਜਾਂਦਾ ਹੈ, ਉਸ ਦੇ ਮਨ ਵਿਚ ਉਹ ਸ਼ਕਤੀ ਪੈਦਾ ਹੁੰਦੀ ਜਾਂਦੀ ਹੈ ਜਿਹੜੀ ਸਿਫਤ ਸਲਾਹ ਦੀ ਯੋਗ ਪਾਤਰ ਹੈ–ਮਨੁੱਖ ਆਪ ਹੀ ਸਿਫਤ ਸਲਾਹ ਦਾ ਪਾਤਰ ਬਣ ਜਾਂਦਾ ਹੈ। ਮਨੁੱਖ ਦਾ ਮਨ ਅਥਾਹ ਲੁਕੀ ਸ਼ਕਤੀ ਤੇ ਚੰਗਿਆਈ ਦਾ ਸੋਮਾ ਹੈ। ਜਿਉਂ ਜਿਉਂ ਉਸ ਦੇ ਵਿਚਾਰ ਸਿਫਤਿ ਸਲਾਹ ਵਾਲੇ ਹੁੰਦੇ ਜਾਂਦੇ ਹਨ, ਉਸ ਵਿਚ ਸ਼ਕਤੀ ਵੀ ਪੈਦਾ ਹੁੰਦੀ ਜਾਂਦੀ ਹੈ। ਸੋ ਸ਼ੁਭ ਚਿਤਵਨ ਹੀ ਮਨੁੱਖੀ ਖ਼ੁਸ਼ੀ ਦਾ ਸਾਧਨ ਹੈ।

## 4. ਰਜੇਵਾਂ

ਉਤਨੇ ਤੀਕ ਕਿਸੇ ਮਨੁੱਖ ਨੂੰ ਖ਼ੁਸ਼ੀ ਦੀ ਪਰਾਪਤੀ ਨਹੀਂ ਹੋ ਸਕਦੀ ਜਿਤਨੇ ਤੀਕ ਉਸ ਦੀਆਂ ਭੁੱਖਾਂ ਦੀ ਤ੍ਰਿਪਤੀ ਨਹੀਂ ਹੁੰਦੀ। ਭੁੱਖ ਚਾਰ ਪਰਕਾਰ ਦੀ ਹੈ। ਪਹਿਲੀ ਭੁੱਖ ਤੇ ਸਰੀਰਕ ਭੁੱਖ ਹੀ ਹੈ ਜਿਸ ਦਾ ਭਾਵ ਹੈ ਕਿ ਮਨੁੱਖ ਨੂੰ ਖਾਣ ਦੀ ਲੋੜ ਹੈ। ਸਰੀਰ ਦਾ ਪਾਲਣਾ ਬੜੀ ਜ਼ਰੂਰੀ ਹੈ ਤੇ ਜਿੰਨੇ ਤੀਕ ਮਿਹਦੇ ਦੀ ਤ੍ਰਿਪਤੀ ਨਹੀਂ ਹੈ, ਮਨੁੱਖ ਦੁੱਖੀ ਰਹਿੰਦਾ ਹੈ।

ਸਰੀਰਕ ਭੁੱਖ ਤੋਂ ਅਗੇ ਬੌਧਿਕ ਭੁੱਖ ਹੈ। ਹਰ ਮਨੁੱਖ ਨੂੰ ਗਿਆਨ ਦੀ ਪਰਾਪਤੀ ਨਾਲ ਖ਼ੁਸ਼ੀ ਹੁੰਦੀ ਹੈ। ਉਹ ਆਪਣੇ ਤਜਰਬੇ ਵਿਚੋਂ ਗਿਆਨ ਪਰਾਪਤ ਕਰਦਾ ਹੈ, ਆਪਣੇ ਅਧਿਆਪਕਾਂ ਤੇ ਅਧਿਐਨ ਵਿਚੋਂ ਗਿਆਨ ਪਰਾਪਤ ਕਰਦਾ ਹੈ। ਉਹ ਆਪਣੇ ਗਿਆਨ ਦੇ ਆਧਾਰ ਤੇ ਆਪਣੇ ਜੀਵਨ ਦੀ ਵਿਉਂਤ ਘੜਦਾ ਹੈ ਤੇ ਉਸ ਵਿਉਂਤ ਨੂੰ ਸਿਰੇ ਚਾੜ੍ਹ ਕੇ ਉਸ ਨੂੰ ਖ਼ੁਸ਼ੀ ਹੁੰਦੀ ਹੈ। ਜਦੋਂ ਕਿਸੇ ਨਵੀਂ ਗੱਲ ਦਾ ਗਿਆਨ ਹੁੰਦਾ ਹੈ ਸੁਤੇ ਸਿਧ ਹੀ ਉਸ ਨੂੰ ਖ਼ੁਸ਼ੀ ਹੁੰਦੀ ਹੈ। ਉਸ ਦੀ ਹਉਮੈ ਦੀ ਤ੍ਰਿਪਤੀ ਹੁੰਦੀ ਹੈ ਤੇ ਉਹ ਆਪਣੇ ਆਪ ਨੂੰ ਉਚੇਰਾ ਮਹਿਸੂਸ ਕਰਦਾ ਹੈ। ਨਵੀਆਂ ਗੱਲਾਂ ਦੀ ਸੂਚਨਾ ਆਪਣੇ ਅਣ-ਸੂਚਿਤ ਸਾਥੀਆਂ ਨੂੰ ਦੇ ਕੇ ਵੀ ਖ਼ੁਸ਼ ਹੁੰਦਾ ਹੈ। ਸਾਰਾ ਸਾਹਿਤ ਆਪਣੇ ਗਿਆਨ ਦਾ ਦੂਜਿਆਂ ਨਾਲ ਸਾਂਝਾ ਕਰਨ ਦਾ ਉਪਰਾਲਾ ਹੀ ਤੇ ਹੈ। ਸੋ ਇਹ ਬੌਧਿਕ ਗਿਆਨ ਵੀ ਮਨੁੱਖੀ ਖ਼ੁਸ਼ੀ ਦਾ ਸਾਧਨ ਹੈ। ਤੀਜੀ ਭੁੱਖ ਮਨੁੱਖ ਅੰਦਰ ਮਾਨਸਿਕ ਤ੍ਰਿਪਤੀ ਦੀ ਭੁੱਖ ਹੈ। ਮਨੁੱਖ ਇਕ ਭਾਵੁਕ ਵਿਅਕਤੀ ਹੈ। ਉਸ ਅੰਦਰ ਵੱਡੀ ਮਾਨਸਿਕ ਭੁੱਖ ਪਿਆਰ ਦੀ ਹੈ। ਮਨੁੱਖ ਪਿਆਰ ਕਰਦਾ ਹੈ ਤੇ ਦੂਜਿਆਂ ਦਾ ਪਿਆਰ ਪਰਾਪਤ ਕਰਨ ਦਾ ਇੱਛਕ ਹੈ। ਮਾਤਾ, ਪਿਤਾ, ਪਤਨੀ, ਬੱਚਿਆਂ ਦੇ ਪਿਆਰ ਤੋਂ ਛੁਟ ਉਹ ਸਾਥੀਆਂ, ਪਸ਼ੂਆਂ, ਪੰਛੀਆਂ, ਫੁੱਲਾਂ, ਪਹਾੜਾਂ ਤੇ ਦਰਿਆਵਾਂ ਨੂੰ ਪਿਆਰ ਕਰਦਾ ਹੈ। ਜੇ ਉਸ ਨੂੰ ਪਿਆਰ ਪਰਾਪਤ ਹੁੰਦਾ ਰਹੇ ਤਾਂ ਉਹ ਉਲਾਰ ਨਹੀਂ ਹੁੰਦਾ, ਪਰ ਇਸ ਤ੍ਰਿਪਤੀ ਦੀ ਅਣਹੋਂਦ ਕਾਰਨ ਉਹ ਦਿਮਾਗ਼ੀ, ਸਰੀਰਕ ਤੇ ਹਰ ਤਰ੍ਹਾਂ ਉਲਾਰ ਹੋ ਸਕਦਾ ਹੈ ਤੇ ਰੋਗ ਗ੍ਰਿਸਤ ਵੀ ਹੋ ਸਕਦਾ ਹੈ। ਮਨੁੱਖ ਦੀ ਜਜ਼ਬਾਤੀ ਤ੍ਰਿਪਤੀ ਦਾ ਸਾਧਨ ਲਿੰਗ-ਭੁੱਖ ਦੀ ਤ੍ਰਿਪਤੀ ਵੀ ਹੈ। ਇਹ ਮਾਨਸਿਕ ਤ੍ਰਿਪਤੀ ਮਨੁੱਖ ਨੂੰ ਆਪਣਾ ਕਿੱਤਾ ਵੀ ਦਿੰਦੀ ਹੈ ਤੇ ਹੋਰ ਕੋਈ ਉੱਚਾ ਆਦਰਸ਼ ਵੀ, ਜਿਵੇਂ ਸਮਾਜ-ਸੇਵਾ, ਆਦਿ। ਗੁਰੂ ਦਾ ਪਿਆਰ ਤੇ ਪ੍ਰਭੂ ਭਗਤੀ ਵੀ, ਇਹ ਮਾਨਸਿਕ ਤ੍ਰਿਪਤੀ ਦਿੰਦੇ ਹਨ। ਜੇ ਪਿਆਰ-ਜਜ਼ਬੇ ਦੀ ਤ੍ਰਿਪਤੀ ਹੁੰਦੀ ਰਹੇ ਤਾਂ ਮਨੁੱਖ ਦੇ ਬਾਕੀ ਜਜ਼ਬੇ ਸੰਤੁਸ਼ਟ ਹੋ ਜਾਂਦੇ ਹਨ। ਉਹ ਦੌਲਤ ਦੀ ਪਰਵਾਹ ਨਹੀਂ ਕਰਦਾ, ਜੇ ਪਿਆਰ ਉਸ ਨੂੰ ਪਰਾਪਤ ਰਹੇ। ਪ੍ਰਸੰਸਾ ਪਿਆਰ ਵਿਚ ਪਰਾਪਤ ਹੁੰਦੀ ਹੀ ਰਹਿੰਦੀ ਹੈ। ਪਿਆਰ ਵਾਲੇ ਮਨੁੱਖ ਵਿਚ ਘ੍ਰਿਣਾ, ਨਿੰਦਾ, ਡਰ ਦੇ ਜਜ਼ਬੇ ਨਹੀਂ ਪੈਦਾ ਹੁੰਦੇ। ਮਾਨਸਿਕ ਭੁਖ ਦੀ ਇਹ ਤ੍ਰਿਪਤੀ ਖੁਸ਼ੀ ਦੀ ਜ਼ਰੂਰੀ ਸ਼ਰਤ ਹੈ।

ਪਰ ਸਭ ਤੋਂ ਵਡੀ ਭੁਖ ਆਤਮਿਕ ਭੁਖ ਹੈ। ਆਤਮਾ ਵਿਚ ਸਦਾ ਆਪਣੇ ਅਸਲੇ ਨਾਲ ਮਿਲਣ ਦੀ ਇੱਛਾ ਰਹਿੰਦੀ ਹੈ। ਇਹ ਹੀ ਕਾਰਨ ਹੈ ਕਿ ਕਈ ਵਾਰੀ ਇਕ ਮਨੁੱਖ ਪਾਸ ਰੋਟੀ ਰੱਜਵੀਂ ਹੁੰਦੀ ਹੈ, ਪੜ੍ਹਿਆ ਲਿਖਿਆ ਹੁੰਦਾ ਹੈ ਤੇ ਪਿਆਰ ਦੇਣ ਵਾਲੀ ਪਤਨੀ ਤੇ ਸਾਥੀ ਵੀ ਹੁੰਦੇ ਹਨ, ਪਰ ਕਦੀ ਕਦੀ ਉਹ ਆਪਣੇ ਅੰਦਰ ਖਲਾ (vacuum) ਮਹਿਸੂਸ ਕਰਦਾ ਹੈ। ਕਾਰਨ ਆਤਮਾ ਦੀ ਭੁੱਖ ਹੁੰਦਾ ਹੈ। ਇਹ ਆਤਮਾ ਦੀ ਭੁਖ ਸਾਰੇ ਸੰਸਾਰ ਦੇ ਬ੍ਰਹਮੰਡ ਨਾਲ ਆਤਮਿਕ ਸਾਂਝ ਪਾਇਆਂ ਮਿਟਦੀ ਹੈ। ਇਹ ਆਤਮਿਕ ਤ੍ਰਿਪਤੀ ਜਨ-ਸੇਵਾ, ਦੇਸ਼-ਸੇਵਾ ਤੇ ਕੁਰਬਾਨੀ ਵਿਚੋਂ ਉਪਜਦੀ ਹੈ। ਜੋ ਸਾਰੀਆਂ ਭੁਖਾਂ ਦੀ ਤ੍ਰਿਪਤੀ ਹੀ ਖ਼ੁਸ਼ੀ ਦਾ ਸਾਧਨ ਹੈ।

ਹਰ ਭੁਖ 'ਆਧਾਰ' ਦੇ ਪਰਾਪਤ ਹੋਣ ਨਾਲ ਹੀ ਮਿਟਦੀ ਹੈ। ਇਹੋ ਜਿਹਾ ਕਿਹੜਾ

'ਆਧਾਰ' ਹੈ ਜਿਹੜਾ ਇਹ ਸਾਰੀਆਂ ਭੁੱਖਾਂ ਤ੍ਰਿਪਤ ਕਰ ਸਕੇ ।

ਸਾਚਾ ਨਾਮੁ ਮੇਰਾ ਆਧਾਰੋ ॥

ਸਾਚੁ ਨਾਮੁ ਆਧਾਰ ਮੇਰਾ, ਜਿਨਿ ਭੁਖਾ ਸਭਿ ਗਵਾਈਆ ॥

'ਨਾਮ' ਉਹ 'ਆਧਾਰ' ਹੈ ਜੋ 'ਇਛਾ ਸਭਿ ਪੁਜਾਈਆ' ਕਰਕੇ ਤੇ 'ਕਰਿ ਸਾਂਤਿ ਸੁਖ ਮਨਿ ਆਇ ਵਸਿਆ'ਦੀ ਉਤਪਤੀ ਕਰ ਸਕਦਾ ਹੈ । ਨਾਮੁ ਸਿਮਰਨ ਮਨੁੱਖ ਵਿਚ ਇਕ ਐਸੀ ਸ਼ਖ਼ਸੀਅਤ ਪੈਦਾ ਕਰਦਾ ਹੈ ਜਿਸ ਕਰਕੇ ਉਹ ਦਸਾਂ ਨਹੁੰਆਂ ਦੀ ਕਿਰਤ ਨਾਲ ਸਰੀਰਕ ਭੁਖ ਦੀ ਤ੍ਰਿਪਤੀ ਦਾ ਸਾਧਨ ਪੈਦਾ ਕਰਦਾ ਹੈ, ਉਸ ਦਾ ਗਿਆਨ ਜੀਵਨ ਦੇ ਬੁਨਿਆਦੀ ਮਸਲਿਆਂ ਬਾਰੇ ਪਰਪੱਕ ਹੁੰਦਾ ਹੈ, ਉਹ ਸਭ ਨੂੰ ਪਿਆਰ ਕਰਦਾ ਹੈ ਤੇ ਸਾਰੇ ਉਸ ਨੂੰ ਪਿਆਰ ਕਰਦੇ ਹਨ ਤੇ ਉਸ ਵਿਚ ਜੁਰਤ, ਦਲੇਰੀ, ਕੁਰਬਾਨੀ ਤੇ ਸੇਵਾ ਦੇ ਆਤਮਿਕ ਗੁਣ ਪੈਦਾ ਹੁੰਦੇ ਹਨ । ਕਿਸੇ ਰੱਬੀ ਪੁਸਤਕ ਦਾ ਵਿਚਾਰ ਮਨੁੱਖ ਵਿਚ ਨਾਮ ਦੀ ਇਹ ਸੂਝ ਪੈਦਾ ਕਰ ਸਕਦਾ ਹੈ । 'ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ।'

## 5. ਸ੍ਵੈ-ਕਾਬੂ

ਜੋ ਮਨੁੱਖ ਕਿਸੇ ਦਾ ਗ਼ੁਲਾਮ ਹੈ, ਉਸ ਲਈ ਖ਼ੁਸ਼ੀ ਕਿੱਥੇ? ਤੇ ਜੇ ਮਨੁੱਖ ਆਪਣੀਆਂ ਰੁਚੀਆਂ ਦਾ ਗ਼ੁਲਾਮ ਹੈ, ਤਦ ਵੀ ਖ਼ੁਸ਼ੀ ਦੀ ਪਰਾਪਤੀ ਅਸੰਭਵ ਹੈ । ਕਾਮ ਦੀ ਵਾਸਨਾ ਦੇ ਅਧੀਨ ਮਨੁੱਖ ਪਰਾਧੀਨ ਹੋ ਜਾਂਦਾ ਹੈ । ਜੋ ਮਨੁੱਖ ਕ੍ਰੋਧ ਵਸ ਹੈ, ਉਹ ਸਦਾ ਆਪਣੇ ਮਨ ਦਾ ਅਮਨ ਵੀ ਭੰਗ ਕਰੀ ਰਖਦਾ ਹੈ ਤੇ ਦੂਜਿਆਂ ਨੂੰ ਵੀ ਦੁਖਾਂਦਾ ਹੈ । ਦੂਜਿਆਂ ਨੂੰ ਦੁਖਾਏ ਦਾ ਪ੍ਰਤਿਕਰਮ ਉਸ ਦੇ ਆਪਣੇ ਮਨ ਤੇ ਹੋਰ ਉਲਟਾ ਹੁੰਦਾ ਹੈ ਤੇ ਉਹ ਹੋਰ ਵੀ ਦੁਖੀ ਹੁੰਦਾ ਹੈ । ਲੋਭ ਵਸ ਵੀ ਮਨੁੱਖ ਪਰਾਈ ਗ਼ੁਲਾਮੀ ਵਿਚ ਪੈਂਦਾ ਹੈ, ਤੇ ਲੋਭ ਅਧੀਨ ਹੀ ਕਈ ਕੁਕਰਮ ਕਰਦਾ ਹੈ । ਇਸੇ ਤਰ੍ਹਾਂ ਮੋਹ ਤੇ ਹੰਕਾਰ ਵੀ ਮਨੁੱਖੀ ਸੁਤੰਤਰਤਾ ਤੇ ਖ਼ੁਸ਼ੀ ਦੇ ਬਾਧਕ ਹਨ ।

ਅਸੂਲ ਇਹ ਹੈ ਕਿ ਜਦੋਂ ਮਾਨਸਿਕ ਪ੍ਰਵਿਰਤੀਆਂ ਉਲਾਰ ਹੋ ਜਾਣ ਤਾਂ ਮਨੁੱਖ ਉਹਨਾਂ ਪ੍ਰਵਿਰਤੀਆਂ ਦੇ ਅਧੀਨ ਹੋ ਜਾਂਦਾ ਹੈ ਤੇ ਉਸ ਦੀ ਅਕਲ, ਬੁਧ ਕੋਈ ਕੰਮ ਨਹੀਂ ਕਰਦੇ, ਉਸ ਦਾ ਵਤੀਰਾ ਉਲਾਰ ਹੋ ਜਾਂਦਾ ਹੈ ਤੇ ਮਨ ਦੀ ਦਸ਼ਾ ਵੀ ਉਲਾਰ ਹੋ ਜਾਂਦੀ ਹੈ । ਪਰਾਧੀਨਤਾ ਸਦਾ ਹੀ ਮਨੁੱਖ ਦੀ ਖ਼ੁਸ਼ੀ ਦੀ ਬਾਧਕ ਹੈ ਤੇ ਮਨ ਦੀ ਪਰਾਧੀਨਤਾ ਪੂਰੀ ਖੁਆਰੀ ਹੈ ।

ਇਸ ਦੇ ਉਲਟ ਜਿਸ ਦਾ ਮਨ ਤੇ ਕਾਬੂ ਹੈ ਜਿਸ ਨੂੰ ਸ੍ਵੈ-ਕਾਬੂ ਕਿਹਾ ਜਾਂਦਾ ਹੈ, ਉਸ ਦੇ ਹਿਰਦੇ ਵਿਚ ਇਕ ਰੱਬੀ ਸੰਗੀਤ ਹੁੰਦਾ ਹੈ ਜਿਸ ਨੂੰ ਪਿਛੇ ਸੰਗੀਤ-ਮਈ ਸ਼ਖ਼ਸੀਅਤ ਕਿਹਾ ਜਾ ਚੁੱਕਾ ਹੈ । ਉਹ ਘਰ ਭਾਗਾਂ ਵਾਲਾ ਹੋ ਜਾਂਦਾ ਹੈ । ਘਰ ਦਾ ਭਾਵ ਹਿਰਦਾ ਹੈ । 'ਵਾਜੇ ਪੰਚ ਸਬਦ ਤਿਤ ਘਰਿ ਸਭਾਗੈ ।'

ਜਿਸ ਮਨੁੱਖ ਦਾ ਆਪਣੇ ਮਨ ਤੇ ਕਾਬੂ ਹੈ, ਉਸ ਵਿਚ ਇਕ ਅਨੋਖੀ (ਕਲਾ) ਤਾਕਤ ਹੁੰਦੀ ਹੈ । ਸ੍ਵੈ-ਕਾਬੂ ਹੀ ਸਾਰੀ ਸ਼ਕਤੀ ਦਾ ਸੋਮਾ ਹੈ । ਸ੍ਵੈ-ਕਾਬੂ ਜ਼ਬਤ ਹੈ ਤੇ 'ਮਨਿ ਜੀਤੈ ਜਗੁ ਜੀਤੁ' ਹੁੰਦਾ ਹੈ ।

ਸ੍ਵੈ-ਕਾਬੂ ਇਥੋਂ ਤੀਕ ਜਾਂਦਾ ਹੈ ਕਿ ਕਾਲ ਵੀ ਦੁਖਦਾਈ ਨਹੀਂ ਰਹਿ ਜਾਂਦਾ । ਪੰਜ ਦੂਤਾਂ

ਤੇ ਕਾਬੂ ਹੋ ਜਾਇ ਤਾਂ ਮੌਤ ਵੀ ਦੁਖਦਾਈ ਨਹੀਂ ਰਹਿ ਜਾਂਦੀ, ਉਹ ਕੰਡੇ ਵਾਂਗ ਨਹੀਂ ਚੁਭਦੀ। 'ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ'।

ਨਾਮ ਸਿਮਰਨ ਨਾਲ ਹੀ ਮਨੁੱਖ ਵਿਚ ਇਹ ਸ੍ਵੈ-ਕਾਬੂ ਪੈਦਾ ਹੁੰਦਾ ਹੈ। ਨਾਮ ਦੁਆਰਾ ਹੀ ਐਸੀ ਕਲਾ ਮਨੁੱਖ ਅੰਦਰ ਪਰਵੇਸ਼ ਕਰਦੀ ਹੈ ਜਿਹੜੀ ਪੰਚ ਦੂਤਾਂ ਨੂੰ ਮਾਰਦੀ ਹੈ-'ਘਰਿ ਸਭਾਗੈ ਸਬਦ ਵਾਜੇ, ਕਲਾ ਜਿਤੁ ਘਰਿ ਧਾਰੀਆ'।

## 6. ਲਿਵ ਜਾਂ ਆਦਰਸ਼ ਲਈ ਲਗਨ

ਮਨੁੱਖੀ ਖ਼ੁਸ਼ੀ ਦੀ ਇਕ ਸ਼ਰਤ ਕੋਈ ਲਗਨ ਹੈ, ਕਿਸੇ ਆਦਰਸ਼ ਤੀਕ ਪਹੁੰਚਣ ਦੀ ਇੱਛਾ ਹੈ। ਜਿਸ ਮਨੁੱਖ ਵਿਚੋਂ ਕੋਈ ਲਗਨ ਨਹੀਂ ਕਿਸੇ ਆਦਰਸ਼ ਦੀ ਪੂਰਤੀ ਲਈ, ਉਸ ਵਿਚ ਉੱਚੇ ਆਚਰਣਕ ਪੱਧਰ ਦੀ ਆਸ ਵੀ ਨਹੀਂ ਰਖੀ ਜਾ ਸਕਦੀ, ਉਹ ਬਹੁਤ ਮਿਹਨਤੀ ਵੀ ਨਹੀਂ ਹੋ ਸਕਦਾ, ਉਸ ਵਿਚ ਉਤਸ਼ਾਹ ਵੀ ਨਹੀਂ ਹੋ ਸਕਦਾ ਤੇ ਜਿਥੇ ਸਾਹਮਣੇ ਕੋਈ ਨਿਸ਼ਾਨਾ ਨਾ ਹੋਵੇ, ਉਥੇ ਮਨੁੱਖ ਲਈ ਖ਼ੁਸ਼ੀ ਸੰਭਵ ਨਹੀਂ।

ਜਿੰਨਾ ਹੀ ਕਿਸੇ ਮਨੁੱਖ ਦਾ ਆਦਰਸ਼ ਪਵਿੱਤਰ ਤੇ ਨਿਰਮਲ ਹੋਵੇਗਾ, ਉੱਨਾ ਹੀ ਉਸ ਨੂੰ ਖ਼ੁਸ਼ੀ ਵੀ ਦੇਵੇਗਾ। ਜਿਸ ਮਨੁੱਖ ਦਾ ਆਦਰਸ਼ ਕੇਵਲ ਧਨ ਪਰਾਪਤੀ ਜਾਂ ਪੂੰਜੀ ਇਕੱਠਾ ਕਰਨਾ ਹੈ, ਜਤਨ ਤੇ ਉਹ ਵੀ ਕਰਦਾ ਹੈ। ਇਸੇ ਤਰ੍ਹਾਂ ਕੋਈ ਮਨੁੱਖ ਵਿਦਿਆ ਪਰਾਪਤੀ ਲਈ ਮਿਹਨਤ ਕਰਦਾ ਹੈ, ਤਾਂ ਉਹ ਪ੍ਰੀਸ਼ਰਮ ਉਸ ਨੂੰ ਅਵੱਸ਼ ਖ਼ੁਸ਼ੀ ਦੇਵੇਗਾ। ਇਸੇ ਤਰ੍ਹਾਂ ਕੋਈ ਮਨੁੱਖ ਆਪਣੇ ਫਰਜ਼ ਦੀ ਪਾਲਣਾ ਮਿਹਨਤ ਨਾਲ ਕਰਦਾ ਹੈ-ਇਹੋ ਉਸ ਦਾ ਆਦਰਸ਼ ਹੈ, ਤਦ ਵੀ ਉਹ ਮਿਹਨਤ ਉਸ ਨੂੰ ਖੁਸ਼ੀ ਦੇਵੇਗੀ ਤੇ ਉਸ ਦੇ ਅਧਿਕਾਰੀ ਵੀ ਪ੍ਰਸੰਨ ਹੋਣਗੇ, ਇਸ ਤੋਂ ਵੀ ਖ਼ੁਸ਼ੀ ਪਰਾਪਤ ਹੋਵੇਗੀ। ਇਹ ਤਸੱਲੀ ਕਿ ਉਸ ਨੇ ਆਪਣਾ ਫ਼ਰਜ਼ ਪੂਰਾ ਕੀਤਾ ਹੈ, ਉਸ ਨੂੰ ਇਖ਼ਲਾਕੀ ਖ਼ੁਸ਼ੀ ਪਰਦਾਨ ਕਰੇਗੀ।

ਪਰ ਜੇ ਆਦਰਸ਼ ਉਚੇਰਾ ਹੋਵੇ, ਦੇਸ਼-ਸੇਵਾ ਹੋਵੇ, ਦੁਖੀਆਂ ਦਾ ਦੁੱਖ ਵੰਡਾਣਾ ਹੋਵੇ, ਤਦ ਉਹ ਖ਼ੁਸ਼ੀ ਹੋਰ ਵੱਧ ਜਾਂਦੀ ਹੈ। ਇਹ ਸੇਵਾ ਭਾਵੇਂ ਹਰ ਮਨੁੱਖ ਦਾ ਫ਼ਰਜ਼ ਤੇ ਹੈ ਪਰ ਫ਼ਰਜ਼ ਸਮਝਿਆ ਨਹੀਂ ਜਾਂਦਾ। ਪਰ ਜਿਹੜਾ ਮਨੁੱਖ ਇਸ ਨੂੰ ਫ਼ਰਜ ਸਮਝ ਕੇ ਇਸ ਪਾਸੇ ਪ੍ਰੀਸ਼ਰਮ ਕਰਦਾ ਹੈ, ਪਿੰਡ ਦੇ ਸਾਂਝੇ ਕੰਮਾਂ ਵਿਚ ਪ੍ਰੀਸ਼ਰਮ ਕਰਦਾ ਹੈ, ਕੁਦਰਤੀ ਤੌਰ ਤੇ ਹੀ ਉਸ ਨੂੰ ਖੁਸ਼ੀ ਹੁੰਦੀ ਹੈ। ਕੋਈ ਨੇਕ ਕੰਮ ਕਰਨ ਵਿਚ ਸੁਤੇ ਸਿਧ ਹੀ ਖ਼ੁਸ਼ੀ ਹੁੰਦੀ ਹੈ। ਪਰ ਜੇ ਇਹ ਸੱਚੀ ਲਿਵ ਤੀਕ ਪੁੱਜ ਜਾਏ, ਮਨੁੱਖ ਸਹਿਜ ਸੁਭਾ ਹੀ ਲੋਕ-ਸੇਵਾ ਦੇ ਆਦਰਸ਼ ਦੀ ਪੂਰਤੀ ਵੱਲ ਲੱਗਾ ਰਹੇ ਤਾਂ ਉਸ ਦੀ ਖ਼ੁਸ਼ੀ ਦਾ ਕੀ ਅੰਤ ਹੈ? ਇਹ ਸਰੀਰ ਦੀ ਸਫ਼ਲਤਾ ਹੈ, ਜਿਤਨੇ ਤੀਕ ਸੇਵਾ ਵਿਚ ਨਹੀਂ ਲਗਦਾ ਤੇ ਖ਼ੁਦਗਰਜ਼ੀ ਵਿਚ ਫਸਿਆ ਹੀ ਸਾਰੇ ਕੰਮ ਕਰਦਾ ਹੈ, ਉਸ ਨੂੰ ਆਤਮਿਕ ਖ਼ੁਸ਼ੀ ਦੀ ਪਰਾਪਤੀ ਅਸੰਭਵ ਹੈ।

ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥
ਦੇਹ ਨਿਮਾਣੀ ਲਿਵੈ ਬਾਝਹੁ, ਕਿਆ ਕਰੇ ਵੇਚਾਰੀਆ ॥

ਪ੍ਰਭੂ ਲਈ ਲਿਵ ਸਭ ਤੋਂ ਉੱਤਮ ਲਿਵ ਹੈ। ਪ੍ਰਭੂ ਲਈ ਲਿਵ ਮਨੁੱਖੀ ਸੇਵਾ ਹੀ ਹੈ।

ਪਰ ਮਨੁੱਖੀ ਸੇਵਾ ਦਾ ਸੁਭਾ ਸਿਮਰਨ ਦੀ ਲਿਵ ਵਿਚੋਂ ਹੀ ਪੈਦਾ ਹੋ ਸਕਦਾ ਹੈ। ਸਿਮਰਨ ਪ੍ਰਭੂ ਕਿਰਪਾ ਨਾਲ ਪਰਾਪਤ ਹੁੰਦਾ ਹੈ ਤੇ ਗੁਰੂ ਦੀ ਬਾਣੀ ਦੇ ਵਿਚਾਰ ਨਾਲ ਪਰਾਪਤ ਹੁੰਦਾ ਹੈ।

ਤੁਧੁ ਬਾਝੁ ਸਮਰਥ ਕੋਇ ਨਾਹੀ, ਕ੍ਰਿਪਾ ਕਰਿ ਬਨਵਾਰੀਆ ॥
ਏਸ ਨਉ ਹੋਰੁ ਥਾਉ ਨਾਹੀ, ਸਬਦਿ ਲਾਗਿ ਸਵਾਰੀਆ ॥

## 7. ਸੁਲਝੀ ਹੋਈ ਜੀਵਨ ਜਾਚ

'ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦ ਸਚੈ ਸਵਾਰਿਆ'। 'ਸਬਦੁ' ਦਾ ਅਰਥ ਇਥੇ ਹੈ ਜੀਵਨ ਢੰਗ। ਖ਼ੁਸ਼ੀ ਦਾ ਆਧਾਰ ਨਰੋਆ ਜੀਵਨ ਢੰਗ ਹੈ। ਜਿੰਨੀ ਚੰਗੀ ਕਿਸੇ ਦੀ ਜੀਵਨ ਜਾਚ ਹੈ, ਉਨੀ ਹੀ ਖ਼ੁਸ਼ੀ ਉਸ ਨੂੰ ਪ੍ਰਾਪਤ ਹੈ। ਜਾਚ ਵਿਚ ਹਰ ਪਰਕਾਰ ਦੀ ਜਾਚ ਸ਼ਾਮਲ ਹੈ। ਸਵੇਰੇ ਜਾਗਣ ਸਮੇਂ ਤੋਂ ਲੈ ਕੇ ਰਾਤ ਨੀਂਦ ਦੀ ਗੋਦ ਵਿਚ ਸੌਂ ਜਾਣ ਤੀਕ ਜੋ ਕੁਝ ਅਸੀਂ ਕਰਦੇ ਹਾਂ, ਉਸ ਲਈ ਜਾਚ ਦੀ ਲੋੜ ਹੈ। ਸੌਂਣ ਲਈ ਵੀ ਜਾਚ ਦੀ ਲੋੜ ਹੈ ਜੋ ਜਾਗਦੇ ਸਮਾਂ ਗੁਜ਼ਾਰਨ ਦੀ ਜਾਚ ਨਾਲੋਂ ਕਿਤੇ ਵੱਧ ਮਹਾਨਤਾ ਰਖਦੀ ਹੈ, ਜੀਵਨ ਜਾਚ ਦਾ ਭਾਵ ਰੋਜ਼ਾਨਾ ਜੀਵਨ ਦਾ ਨਿਤਨੇਮ ਵੀ ਹੈ ਤੇ ਹਰ ਨੇਮ ਨੂੰ ਨਿਭਾਣ ਦਾ ਵੱਲ ਵੀ ਹੈ, ਸਵੇਰੇ ਜਾਗਦਿਆਂ ਵਰਜਿਸ਼ ਕਰਨੀ, ਇਸ਼ਨਾਨ ਕਰਨਾ ਤੇ ਧਾਰਮਿਕ ਨਿਤਨੇਮ ਕਰਨਾ, ਨਾਸ਼ਤਾ ਕਰਨਾ, ਕੁਝ ਅਧਿਐਨ, ਦਫ਼ਤਰ ਜਾਂ ਕਾਰ-ਵਿਹਾਰ ਤੇ ਸ਼ਾਮ ਦਾ ਸਮਾਂ ਖੇਡ ਜਾਂ ਸੈਰ ਵਿਚ ਗੁਜ਼ਾਰਨਾ, ਰਾਤ ਨੂੰ ਕੁਝ ਅਧਿਐਨ, ਆਦਿ–ਇਹ ਆਮ ਮਨੁੱਖ ਦਾ ਰੋਜ਼ਾਨਾ ਦਾ ਪ੍ਰੋਗਰਾਮ ਹੈ। ਇਸ ਜਾਂ ਇਸ ਤੋਂ ਕਿਸੇ ਵੱਖਰੇ ਨਿਤਨੇਮ ਦੇ ਨਿਭਾਣ ਵਿਚ ਸਭ ਤੋਂ ਵਡੀ ਲੋੜ ਸਮੇਂ ਦੀ ਅਨੁਸਾਰਤਾ ਹੈ। ਜਿੱਥੇ ਸਵੇਰੇ ਜਾਗਣ ਦਾ ਸਮਾਂ ਨਿਸ਼ਚਿਤ ਨਹੀਂ ਉਥੇ ਖ਼ੁਸ਼ੀ ਦੀ ਆਸ ਘੱਟ ਹੈ, ਕਿਉਂਕਿ ਕੋਈ ਵੀ ਪ੍ਰੋਗਰਾਮ ਯੋਗ ਸਮੇਂ ਤੇ ਫਿਰ ਸਿਰੇ ਨਹੀਂ ਚੜ੍ਹਨਾ। ਜਾਗਣ ਦਾ ਸਮਾਂ ਨਿਸ਼ਚਿਤ ਹੋਣਾ ਹੀ ਕਾਫ਼ੀ ਨਹੀਂ, ਸਗੋਂ ਸੂਰਜ ਚੜ੍ਹਨ ਤੋਂ ਕਾਫ਼ੀ ਪਹਿਲਾਂ ਜਾਗਣਾ, ਤਾਂ ਜੋ ਸੂਰਜ ਚੜ੍ਹਨ ਤੋਂ ਪਹਿਲਾਂ ਵਰਜ਼ਿਸ਼, ਇਸ਼ਨਾਨ ਤੇ ਧਾਰਮਿਕ ਪੂਜਾ ਪਾਠ ਦਾ ਕੰਮ ਪੂਰਾ ਕੀਤਾ ਜਾ ਸਕੇ, ਲੋੜੀਂਦਾ ਹੈ। ਇਹ ਸੰਭਵ ਨਹੀਂ ਜਿੰਨੇ ਤੀਕ ਰਾਤ ਸਵੱਖਤੇ ਸੌਣ ਦੀ ਵਾਦੀ ਨਾ ਹੋਵੇ ਤੇ ਫਿਰ ਸੌਣ ਸਮੇਂ ਲਈ ਨਿਸ਼ਚਿੰਤ ਹੋਣ ਦੀ ਜਾਚ ਨਾ ਹੋਵੇ। ਨਿਸ਼ਚਿੰਤ ਨੀਂਦ ਹੀ ਪੂਰਾ ਆਰਾਮ ਦੇ ਸਕਦੀ ਹੈ ਤੇ ਨਿਸ਼ਚਿੰਤ ਨੀਂਦ ਲਈ ਬੜੀ ਜਾਚ ਦੀ ਲੋੜ ਹੈ। ਸਿਰਹਾਣੇ ਤੇ ਸਿਰ ਰਖਣ ਤੋਂ ਪਹਿਲਾਂ ਦਿਨ ਦੀਆਂ ਸਾਰੀਆਂ ਚਿੰਤਾਵਾਂ ਭੁਲਾ ਸਕਣਾ, ਖ਼ੁਸ਼ੀਆਂ ਨੂੰ ਵੀ ਪਰ੍ਹੇ ਰੱਖ ਸਕਣਾ ਤੇ ਅਗਲੇ ਦਿਨ ਦੀਆਂ ਚਿੰਤਾਵਾਂ ਨੂੰ ਰਾਤ ਹੀ ਅਰੰਭ ਨਾ ਕਰ ਦੇਣਾ, ਇਹ ਬੜੀ ਸੁਚੱਜੀ ਜੀਵਨ ਜਾਚ ਹੈ। ਇਸ ਤਰ੍ਹਾਂ ਹਰ ਕਾਰਜ-ਸਾਧਨਾ ਲਈ ਜਾਚ ਦੀ ਲੋੜ ਹੈ।

ਪਰ ਉੱਤਮ ਜੀਵਨ-ਜਾਚ ਉਹਨਾਂ ਨੂੰ ਆਈ ਜਿਹੜੇ ਰੋਜ਼ਾਨਾ ਜੀਵਨ ਵਿਚ ਪਵਿੱਤਰ ਰਹਿ ਸਕਦੇ ਹਨ ਜੋ ਕੋਈ ਅਨਿਆਂ, ਧੱਕਾ ਤੇ ਕੁਕਰਮ ਨਹੀਂ ਕਰਦੇ, ਜੋ ਕੋਈ ਛੁਪ ਕੇ ਕੁਕਰਮ, ਪਾਪ ਜਾਂ ਜੁਰਮ ਨਹੀਂ ਕਰਦੇ, ਸਗੋਂ ਜਿਨ੍ਹਾਂ ਦੇ ਵਤੀਰੇ ਵਿਚ ਹਰ ਕਿਸੇ ਲਈ ਨਿੱਘ ਤੇ ਪਿਆਰ ਹੈ। ਇਹ ਵਤੀਰਾ ਹੈ ਜਿਸ ਨੂੰ ਕਿਹਾ ਹੈ :

ਕਰਿ ਕਿਰਪਾ ਕਿਲ ਵਿਖ ਕਟੇ।

ਤੇ ਇਹ ਵਤੀਰਾ ਪੈਦਾ ਤਦ ਹੁੰਦਾ ਹੈ ਤੇ ਜੇ ਇਹ ਸ਼ਰਤ ਪੂਰੀ ਕੀਤੀ ਜਾਵੇ :

ਅੰਦਰਹੁ ਜਿਨ ਕਾ ਮੋਹੁ ਤੁਟਾ।

ਜਿਥੇ 'ਮੋਹੁ' ਹੈ ਭਾਵ ਕੁਝ ਦੋ ਚਾਰ ਪਰਿਵਾਰ ਦੇ ਲੋਕਾਂ ਨੂੰ ਹੀ ਆਪਣਾ ਸਮਝਿਆ ਜਾਂਦਾ ਹੈ ਤੇ ਬਾਕੀਆਂ ਨੂੰ ਗ਼ੈਰ ਸਮਝਿਆ ਜਾਂਦਾ ਹੈ, ਉਥੇ ਅਨਿਆਂ, ਧੋਖਾ ਤੇ ਕੁਕਰਮ ਅਵੱਸ਼ ਹੋਣਗੇ ਜਿਥੇ ਸਾਰੀ ਮਨੁੱਖਤਾ ਨੂੰ ਹੀ ਆਪਣਾ ਕੁਟੰਬ ਸਮਝਿਆ ਜਾਂਦਾ ਹੈ, ਉਥੇ ਕਿਸੇ ਨਾਲ ਅਨਿਆ ਤੇ ਧੱਕਾ ਨਹੀਂ ਕੀਤਾ ਜਾ ਸਕਦਾ ਅਤੇ ਨਾ ਹੀ ਕਿਸੇ ਦੀ ਕੋਈ ਚੀਜ਼ ਚੁਰਾਈ ਜਾ ਸਕਦੀ ਹੈ, ਨਾ ਕਿਸੇ ਨਾਲ ਧੋਖਾ ਕੀਤਾ ਜਾ ਸਕਦਾ ਹੈ।

ਇਹ 'ਮੋਹ' ਰਹਿਤ ਜੀਵਨ-ਜਾਚ ਹੀ ਅਸਲ ਜੀਵਨ-ਜਾਚ ਹੈ ਤੇ ਇਹ ਉਪਜਦੀ ਹੈ ਜਦੋਂ ਮਨੁੱਖ ਦਾ ਗਿਆਨ ਦੀਰਘ ਤੇ ਵਿਸ਼ਾਲ ਹੋਵੇ, ਜਦ ਮਨੁੱਖ ਨੂੰ ਅਸਲੀਅਤ ਦਾ ਪੂਰਾ ਗਿਆਨ ਹੋਵੇ। ਅਸਲੀਅਤ ਅਧਿਆਤਮਿਕਤਾ ਹੈ ਭਾਵ ਸਾਰੇ ਮਨੁੱਖ ਇਕੋ ਹਨ ਤੇ ਸਾਰੇ ਪਰਮਾਤਮਾ ਦਾ ਸਰੂਪ ਹਨ। ਇਸ ਲਈ ਕੋਈ ਬੇਗਾਨਾ ਨਹੀਂ ਹੈ ਤੇ ਫਿਰ ਅਨਿਆਂ, ਧੱਕਾ ਕਿਸ ਨਾਲ ਕਰਨਾ ਹੈ?

'ਕਰਿ ਕਿਰਪਾ ਕਿਲ ਵਿਖ ਕਟੇ ਗਿਆਨ ਅੰਜਨੁ ਸਾਰਿਆ।'

ਇਹ ਵਿਸ਼ਾਲਤਾ ਦਾ ਅਧਿਆਤਮਕ ਗਿਆਨ ਮਨੁੱਖ ਨੂੰ ਬਾਣੀ ਦੀ ਵਿਚਾਰ ਤੋਂ ਹੀ ਪਰਾਪਤ ਹੋ ਸਕਦਾ ਹੈ। ਅਨੰਦ ਹਰ ਮਨੁੱਖ ਦੀ ਲੋਚਾ ਹੈ ਪਰ ਪਰਾਪਤ ਉਹਨਾਂ ਨੂੰ ਹੀ ਹੁੰਦਾ ਹੈ ਜਿਨ੍ਹਾਂ ਅੰਦਰ ਬਾਣੀ ਦੀ ਸੂਝ ਪੈਦਾ ਹੁੰਦੀ ਹੈ।

## 8. ਨਿਰਮਲੁ ਮਨੁ

ਖ਼ੁਸ਼ੀ ਪਰਾਪਤੀ ਲਈ ਹੋਰ ਜ਼ਰੂਰੀ ਸ਼ਰਤ 'ਨਿਰਮਲੁ ਮਨੁ' ਹੈ। ਜੀਵਨ ਦੇ ਹਰ ਪੱਖ ਤੇ ਕਰਮ ਵਿਚ ਨਿਸ਼ਕਪਟ ਹੋਣਾ ਹੀ ਨਿਰਮਲ ਮਨ ਦਾ ਸੂਚਕ ਹੈ। ਨਿਸ਼ਕਪਟ ਹੋਣ ਲਈ ਦੋ ਗੱਲਾਂ ਦੀ ਲੋੜ ਹੈ। ਪਹਿਲੀ ਗੱਲ ਹੈ ਕਿ ਮਨੁੱਖ ਕਿਸੇ ਭਰਮ ਭੁਲੇਖੇ ਵਿਚ ਨਾ ਹੋਵੇ ਭਾਵ ਉਸ ਨੂੰ ਜੀਵਨ ਦੀਆਂ ਸਹੀ ਕੀਮਤਾਂ ਦਾ ਪਤਾ ਹੋਵੇ ਤੇ ਦੂਜੀ ਗੱਲ, ਹੁਕਮ ਦੀ ਸੂਝ ਹੋਵੇ ਭਾਵ ਇਹ ਪਤਾ ਹੋਵੇ ਕਿ ਰੱਬ ਕਿਨ੍ਹਾਂ ਗੱਲਾਂ ਦੇ ਕਰਨ ਨਾਲ ਖ਼ੁਸ਼ ਹੁੰਦਾ ਹੈ ਅਤੇ ਕਿੰਨ੍ਹਾਂ ਗੱਲਾਂ ਦੇ ਕਰਨ ਨਾਲ ਨਾ-ਖ਼ੁਸ਼। ਸਹੀ ਕੀਮਤਾਂ ਦੀ ਸੂਝ ਹੀ ਭਾਣੇ ਦੀ ਸੂਝ ਵੀ ਪਰਦਾਨ ਕਰਦੀ ਹੈ। ਸਹੀ ਕੀਮਤਾਂ ਨਾਮ ਵਿਚ ਲੱਗਣ ਨਾਲ ਪਤਾ ਲਗਦੀਆਂ ਹਨ :

ਇਕਿ ਭਰਮਿ ਭੂਲੇ ਫਿਰਹਿ ਦਹ ਦਿਸ,<br>
ਇਕਿ ਨਾਮਿ ਲਾਗਿ ਸਵਾਰਿਆ ॥<br>
ਗੁਰਪਰਸਾਦੀ ਮਨੁ ਭਇਆ ਨਿਰਮਲ ਜਿਨਾ ਭਾਣਾ ਭਾਵਏ ॥

ਸਹੀ ਕੀਮਤਾਂ ਤੋਂ ਭਾਵ ਇਹ ਹੈ ਕਿ ਮਨੁੱਖ ਜੀਵਨ ਵਿਚ ਧਨ ਪਦਾਰਥ, ਸਾਕ ਸੰਬੰਧੀਆਂ, ਆਪਣੇ ਸਰੀਰਕ ਸੁੱਖ ਤੇ ਆਪਣੇ ਆਤਮਾ ਦੇ ਭਲੇ ਨੂੰ ਕੀ ਤੇ ਕਿੰਨੀ ਕਿੰਨੀ ਮਹਾਨਤਾ ਦਿੰਦਾ ਹੈ। ਜੇ ਮਨੁੱਖ ਪਦਾਰਥਾਂ ਦੀ ਪਰਾਪਤੀ ਤੇ ਸਰੀਰਕ ਸੁੱਖ ਨੂੰ ਇੰਨੀ ਕੀਮਤ ਦੇ ਦਿੰਦਾ ਹੈ ਕਿ

ਇਹਨਾਂ ਦੀ ਪ੍ਰਾਪਤੀ ਲਈ ਸਚਾਈ, ਈਮਾਨਦਾਰੀ, ਨਿਰਪੱਖਤਾ ਤੇ ਉੱਤਮ ਵਤੀਰੇ ਦਾ ਤਿਆਗ ਕਰ ਸਕਦਾ ਹੈ–ਉਹ ਖ਼ੁਸ਼ ਵੀ ਨਹੀਂ ਰਹਿ ਸਕਦਾ। ਉੱਤਮ ਤੇ ਉੱਚੀਆਂ ਕੀਮਤਾਂ ਦੇ ਧਾਰਨੀ ਹੋਣ ਨਾਲ ਹੀ ਖ਼ੁਸ਼ੀ ਪ੍ਰਾਪਤ ਹੋ ਸਕਦੀ ਹੈ। ਨਿਰਮਲ ਮਨ ਦੇ ਵਿਸ਼ੇਸ਼ ਗੁਣ ਸਚਾਈ, ਈਮਾਨਦਾਰੀ, ਨਿਰਪੱਖਤਾ ਤੇ ਮਿਠਾਸ ਹੀ ਹਨ। ਸਭ ਤੋਂ ਵੱਡੀ ਚੀਜ਼ ਸਚਾਈ ਹੀ ਹੈ। ਈਮਾਨਦਾਰੀ ਆਦਿ ਸਾਰੇ ਸ਼ੁਭ-ਗੁਣ ਇਸ ਮਹਾਨ ਸ਼ਕਤੀ ਸਚਾਈ ਵਿਚ ਹੀ ਲੀਨ ਹੋ ਜਾਂਦੇ ਹਨ। ਪ੍ਰਭੂ ਨੂੰ ਸਚਾਈ ਹੀ ਪਸੰਦ ਹੈ, ਕਿਉਂਕਿ ਉਹ ਆਪ ਸਚੁ ਹੀ ਤੇ ਹੈ। ਸਚੁ ਦਾ ਭਾਵ ਹੈ ਕਿ ਉਹ ਅਸਲੀਅਤ ਹੈ। ਸਚੁ ਦਾ ਭਾਵ ਹੈ ਕਿ ਜਿਸ ਦੀ ਹੋਂਦ ਜਾਂ ਜਿਸ ਦੇ ਵਸਫ਼ ਸਮੇਂ ਤੇ ਸਥਾਨ ਦੇ ਫ਼ਰਕ ਪੈਣ ਤੇ ਬਦਲਦੇ ਨਹੀਂ। ਖ਼ੁਸ਼ੀ ਦੇ ਜਾਚਕ ਨੂੰ ਉਹਨਾਂ ਅਸੂਲਾਂ ਤੇ ਕੀਮਤਾਂ ਦਾ ਧਾਰਨੀ ਹੋਣਾ ਚਾਹੀਦਾ ਹੈ ਜੋ ਤ੍ਰੈ-ਕਾਲ ਹੀ ਸਚੁ ਰਹਿੰਦੇ ਹਨ। ਇਹ ਹੀ ਪਰਮਾਤਮਾ ਨੂੰ ਭਾਉਂਦੇ ਹਨ।

ਇਕ ਸਵਰੇ ਹੋਏ ਮਨ ਵਿਚ ਹੀ ਨਿਰਮਲ ਭਾਵ ਤੇ ਆਦਰਸ਼ਕ ਕੀਮਤਾਂ ਦਾ ਵ਼ਾਸ ਹੁੰਦਾ ਹੈ। ਨਾਮ ਹੀ ਮਨੁੱਖੀ ਮਨ ਨੂੰ ਸਵਾਰਦਾ ਹੈ। ਨਾਮ ਦਾ ਪਿਆਰ ਮਨੁੱਖ ਨੂੰ ਉਸ ਪ੍ਰਭੂ ਦੇ ਨੇੜੇ ਲੈ ਜਾਂਦਾ ਹੈ ਜਿਸ ਦਾ ਨਾਮ ਜਪਿਆ ਜਾ ਰਿਹਾ ਹੈ ਤੇ ਪ੍ਰਭੂ ਨਿਕਟਤਾ ਮਨੁੱਖੀ ਮਨ ਵਿਚ ਸਚਾਈ ਦਾ ਪਿਆਰ ਜਗਾਂਦੀ ਹੈ ਤੇ ਉਸ ਨੂੰ ਨਿਰਮਲ ਕਰਦੀ ਹੈ। ਨਾਮ ਗਿਆਨ ਹੈ, ਤੇ ਗਿਆਨ ਮਨੁੱਖ ਨੂੰ ਉਸ ਦੀ ਹੋਣੀ ਤੇ ਸੰਪੂਰਣਤਾ ਤੀਕ ਲੈ ਜਾਂਦਾ ਹੈ। ਅਗਿਆਨਤਾ ਮਨੁੱਖ ਨੂੰ ਅਪੂਰਣ ਰੱਖਦੀ ਹੈ ਤੇ ਮਨੁੱਖ ਆਵਾਗਵਨ ਵਿਚ ਚੱਕਰ ਕੱਟਦਾ ਹੈ :

> ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ
> ਇਕਿ ਨਾਮਿ ਲਾਗਿ ਸਵਾਰਿਆ ॥

ਨਾਮ ਮਨੁੱਖੀ ਮਨ ਨੂੰ ਸਵਾਰਨ ਵਾਲੀ ਚੀਜ਼ ਹੈ। ਨਾਮੁ ਸਚੁ ਹੈ ਤੇ 'ਨਾਨਕ ਸਚੁ ਸਵਾਰਣਹਾਰਾ' ਹੈ।

ਨਿਰਮਲ ਮਨ ਸਵਰਿਆ ਹੋਇਆ ਮਨ ਹੈ। ਸਵਰਿਆ ਹੋਇਆ ਮਨ ਸਵਰੀ ਜੀਵਨ-ਜਾਚ ਦਾ ਧਾਰਨੀ ਹੁੰਦਾ ਹੈ ਤੇ ਸਵਰੀ ਹੋਈ ਜੀਵਨ-ਜਾਚ ਮਨੁੱਖੀ ਖ਼ੁਸ਼ੀ ਦਾ ਆਧਾਰ ਬਣਦੀ ਹੈ।

## 9. ਸ੍ਵੈ-ਅਰਪਣ

ਪ੍ਰਭੂ ਦਾ ਪਤਾ ਤੇ ਉਸ ਦੀਆਂ ਕਹਾਣੀਆਂ ਵਿਚੋਂ ਲੱਗਦਾ ਹੈ, ਜਿਵੇਂ :

**ਮਹਲਾ ੫ ॥**

> ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ ॥
> ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ ੧ ॥ ਰਹਾਉ ॥
> ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
> ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥ ੧ ॥
> ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
> ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ ॥ ੨ ॥

ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥ ੩ ॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥ ੪ ॥
(ਪੰਨਾ 388, ਆਸਾ)

ਇਹ ਵੀ ਪਰਮਾਤਮਾ ਦੀ ਕਹਾਣੀ ਹੈ :

ਹਰਿ ਜੁਗੁ ਜੁਗੁ ਭਗਤ ਉਪਾਇਆ
ਪੈਜ ਰਖਦਾ ਆਇਆ ਰਾਮ ਰਾਜੇ ॥
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦ ਤਰਾਇਆ ॥
ਅਹੰਕਾਰੀਆਂ ਨਿੰਦਕਾ ਪਿਠਿ ਦੇਇ ਨਾਮ ਦੇਉ ਮੁਖਿ ਲਾਇਆ ॥
ਜਨ ਨਾਨਕ ਐਸਾ ਹਰਿ ਸੇਵਿਆ, ਅੰਤਿ ਲਏ ਛਡਾਇਆ ॥

ਇਹਨਾਂ ਕਹਾਣੀਆਂ ਵਿਚੋਂ ਪਰਮਾਤਮਾ ਦੀ ਮਹਾਨਤਾ ਪਤਾ ਲਗਦੀ ਹੈ ਤੇ ਉਸ ਦੀ ਪਰਾਪਤੀ ਦੇ ਸਾਧਨ ਵੀ ਪਤਾ ਲਗਦੇ ਹਨ।

ਕਿਸੇ ਸ਼ੁਭ ਜੀਵਨ ਲਈ ਪੂਰੇ ਤੌਰ ਤੇ ਆਪਣੇ ਆਪ ਨੂੰ ਅਰਪਣ ਕਰ ਸਕਣ ਵਿਚ ਬੜੀ ਖ਼ੁਸ਼ੀ ਹੈ। ਕਿਸੇ ਆਦਰਸ਼ ਲਈ ਵਾਹ ਲਗਦੀ ਹਰ ਘਾਲਣਾ ਘਾਲਣ ਨਾਲ ਮਨੁੱਖੀ ਮਨ ਦੀ ਖੁਸ਼ੀ ਬਹੁਤ ਵਧ ਜਾਂਦੀ ਹੈ। ਕੁਰਬਾਨੀ ਕਰਨ ਵਾਲਾ ਮਨੁੱਖ ਕਦੇ ਗਲਤੀ ਨਹੀਂ ਕਰ ਰਿਹਾ ਹੁੰਦਾ, ਕਿਉਂਕਿ ਕੁਰਬਾਨੀ ਸਦਾ ਹੀ ਮਨੁੱਖਤਾ ਲਈ ਤੇ ਕੁਰਬਾਨੀ ਕਰਨ ਵਾਲੇ ਲਈ ਕਲਿਆਣਕਾਰੀ ਹੁੰਦੀ ਹੈ।

ਕੁਰਬਾਨੀ ਮਨੁੱਖ ਨੂੰ ਸੰਤ ਬਣਾ ਦਿੰਦੀ ਹੈ। ਸੰਤ ਉਹ ਹੈ ਜੋ ਪਰਮਾਤਮਾ ਦੇ ਦਰਸ਼ਨ ਕਰਨ ਲਈ ਹਰ ਕੁਰਬਾਨੀ ਕਰ ਸਕਦਾ ਹੈ। ਪਰਮਾਤਮਾ ਦਾ ਦਰਸ਼ਨ ਮਨੁੱਖ ਦੇ ਅੰਦਰੋਂ ਪ੍ਰਗਟ ਹੁੰਦਾ ਹੈ। ਇਹ ਦਰਸ਼ਨ ਤਦ ਪਰਾਪਤ ਹੁੰਦਾ ਹੈ ਜਦੋਂ ਮਨੁੱਖ ਗੁਰਬਾਣੀ ਵਿਚ ਦੱਸੇ ਅਸੂਲਾਂ ਅਨੁਸਾਰ ਆਪਣਾ ਜੀਵਨ ਢਾਲ ਲੈਂਦਾ ਹੈ। ਜੀਵਨ ਢਾਲਣਾ ਤਦ ਹੀ ਸੰਭਵ ਹੈ ਜੇ ਮਨੁੱਖ ਆਪਣਾ ਆਪ ਗੁਰੂ ਨੂੰ ਅਰਪਣ ਕਰ ਸਕੇ। ਗੁਰੂ ਦੀ ਸਿਖਿਆ ਦੇ ਅਨੁਸਾਰ ਤੁਰਨ ਲਈ ਤਨ, ਮਨ ਤੇ ਧਨ ਦੀ ਕੁਰਬਾਨੀ ਕਰ ਸਕੇ।

ਭਾਵ ਇਹ ਹੈ ਕਿ ਜੋ ਸਰਵੋਤਮ ਅਸੂਲਾਂ ਅਨੁਸਾਰ ਜੋ ਬਾਣੀ ਵਿਚ ਦਸੇ ਹਨ, ਆਪਣਾ ਜੀਵਨ ਢਾਲਣਾ ਹੋਵੇ ਤਾਂ ਉਹਨਾਂ ਅਸੂਲਾਂ ਲਈ ਆਪਣਾ ਆਪ ਕੁਰਬਾਨ ਕਰਨਾ ਪੈਂਦਾ ਹੈ। ਕੋਈ ਆਦਰਸ਼ ਕੁਰਬਾਨੀ ਬਿਨਾਂ ਨਹੀਂ ਨਿਭਾਇਆ ਜਾ ਸਕਦਾ। ਪਹਿਲਾਂ ਤੇ ਹਰ ਆਦਰਸ਼ ਪਰਾਪਤੀ ਲਈ ਬੜੀ ਕਠਿਨ ਮਿਹਨਤ ਦੀ ਲੋੜ ਹੈ ਤੇ ਉਸ ਕਠਿਨ ਘਾਲਣਾ ਲਈ ਆਪਣੀ ਸਾਰੀ ਸ਼ਕਤੀ ਉਸ ਕੰਮ ਵਿਚ ਲਗਾਣੀ ਪੈਂਦੀ ਹੈ। ਇਸ ਕਰਕੇ ਆਪਣੇ ਹੋਰ ਸੁਆਦ ਕੁਰਬਾਨ ਕਰਨੇ ਪੈਂਦੇ ਹਨ। ਸਗੋਂ ਹੋਰ ਆਪਣੀਆਂ ਸਾਰੀਆਂ ਵਿਉਂਤਾਂ ਆਦਿ ਵੀ ਛੱਡਣੀਆਂ ਪੈਂਦੀਆਂ ਹਨ ਤੇ ਆਪਣੀ ਉੱਤਮ ਵਿਉਂਤ ਜਾਂ ਯੋਜਨਾ ਨੂੰ ਫਲੀ-ਭੂਤ ਕਰਨ ਲਈ ਸਾਰਾ ਧਿਆਨ ਉਸ

ਇਕ ਪਾਸੇ ਲਗਾਣਾ ਪੈਂਦਾ ਹੈ। ਮਨ ਦੇ ਸੁਆਦ ਭੁਲਾਣੇ ਪੈਂਦੇ ਹਨ। ਚੰਗੇ ਆਦਰਸ਼ਾਂ ਵਿਚੋਂ ਧਨ ਦੀ ਪਰਾਪਤੀ ਨਹੀਂ ਹੁੰਦੀ ਸਗੋਂ ਆਪਣਾ ਧਨ ਵੀ ਉਹਨਾਂ ਵਿਚ ਕੁਰਬਾਨ ਕਰਨਾ ਪੈਂਦਾ ਹੈ। ਇਸ ਸਾਰੀ ਕੁਰਬਾਨੀ ਦਾ ਸਿੱਟਾ ਇਹ ਹੁੰਦਾ ਹੈ ਕਿ ਉਹ ਆਦਰਸ਼ ਪੂਰਾ ਹੋਣ ਲਗਦਾ ਹੈ। ਇਹ ਪਰਾਪਤੀ ਹੀ ਖ਼ੁਸ਼ੀ ਬਖ਼ਸ਼ਦੀ ਹੈ।

ਇਹੋ ਜਿਹੇ ਆਦਰਸ਼ ਧਨ ਕਮਾਣਾ ਤੇ ਕੋਠੀਆਂ ਬਣਾਉਣਾ ਨਹੀਂ ਹੋ ਸਕਦੇ। ਇਹ ਤੇ ਮਨੁੱਖਤਾ ਦੇ ਭਲੇ ਦੇ ਕੰਮ ਹੀ ਹੋ ਸਕਦੇ ਹਨ।

ਸੰਤ ਕੋਈ ਉਹ ਵਿਅਕਤੀ ਨਹੀਂ ਜੋ ਮਨੁੱਖਾਂ ਦੀਆਂ ਤਕਲੀਫਾਂ ਤੋਂ ਪਰੇ ਹਟ ਕੇ ਅੱਖਾਂ ਮੀਟ ਕੇ ਭਗਤੀ ਕਰ ਰਿਹਾ ਹੈ ਜਾਂ ਕਿਸੇ ਕੰਦਰਾਂ ਵਿਚ ਤਪ ਸਾਧ ਰਿਹਾ ਹੈ। ਸੰਤ ਤੇ ਗੁਰੂ ਮਹਾਰਾਜ ਤੇ ਹੋਰ ਪਰਉਪਕਾਰੀ ਹੋਏ ਹਨ ਜੋ ਮਨੁੱਖਤਾ ਦੀ ਭਲਾਈ ਲਈ ਆਪਣਾ ਸਭ ਕੁਝ ਤੇ ਆਪਾ ਵੀ ਕੁਰਬਾਨ ਕਰ ਗਏ ਹਨ। 'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ।'

ਪਰਉਪਕਾਰੀ ਹੀ ਉੱਤਮ ਆਦਰਸ਼ ਹੈ ਤੇ ਇਹ ਤਨ, ਮਨ ਤੇ ਧਨ ਦੀ ਕੁਰਬਾਨੀ ਦੀ ਮੰਗ ਕਰਦਾ ਹੈ। ਭਾਵ ਆਪਣੇ ਸਰੀਰ ਨੂੰ ਕਸ਼ਟ ਦੇ ਕੇ ਕਿਸੇ ਦਾ ਭਲਾ ਕੀਤਾ ਜਾ ਸਕਦਾ ਹੈ, ਇਹ ਸਰੀਰ ਜਾਂ ਤਨ ਦੀ ਕੁਰਬਾਨੀ ਹੈ। ਇਸ ਪਾਸੇ ਲਗਿਆਂ ਆਪਣੀ ਐਸ਼ ਇਸ਼ਰਤ ਭੁਲਾਣੀ ਪੈਂਦੀ ਹੈ ਤੇ ਅਲੂਣੀ ਸਿਲ੍ਹ ਚੱਟਣੀ ਪੈਂਦੀ ਹੈ, ਇਹ ਮਨ ਦੀ ਕੁਰਬਾਨੀ ਹੈ ਤੇ ਧਨ ਵੀ ਲਗਾਣਾ ਪੈਂਦਾ ਹੈ, ਆਪਣਾ ਸਮਾਂ ਲਗਾ ਕੇ ਆਪਣਾ ਹਰਜ ਕਰ ਕੇ ਹੀ ਕਿਸੇ ਦਾ ਸੁਆਰਥ ਸਿੱਧ ਹੁੰਦਾ ਹੈ। ਇਹ ਧਨ ਦੀ ਕੁਰਬਾਨੀ ਹੈ। ਕੋਈ ਤੀਬਰ ਉੱਚੀ ਲਗਨ ਤੇ ਉਸ ਲਈ ਕੁਰਬਾਨੀ ਲਈ ਤੱਤਪਰ ਹੋਣਾ ਹੀ ਕਿਸੇ ਮਨੁੱਖ ਨੂੰ ਅਨੰਦ ਪਰਦਾਨ ਕਰ ਸਕਦੇ ਹਨ। ਭਗਤੀ ਵਿਚ ਇਹ ਅਸੂਲ ਠੀਕ ਹੈ, ਪਰਉਪਕਾਰ ਵਿਚ ਵੀ ਠੀਕ ਹੈ ਤੇ ਧਨ ਕਮਾਈ ਵਿਚ ਵੀ।

## 10. ਭੋਲਾ ਭਾਵ

ਅਸੂਲ ਪ੍ਰਸਤੀ ਹੀ ਮਨੁੱਖੀ ਖ਼ੁਸ਼ੀ ਦਾ ਕਾਰਨ ਹੈ। ਜੋ ਮਨ ਪਾਰੇ ਦੀ ਤਰ੍ਹਾਂ ਅਸੂਲ, ਸਚਾਈ ਤੇ ਨਿਆਂ ਤੋਂ ਡੋਲਦਾ ਰਹਿੰਦਾ ਹੈ, ਉਸ ਲਈ ਖ਼ੁਸ਼ੀ ਬੜੀ ਦੂਰ ਹੈ। ਅਸੂਲ ਨੂੰ ਪਿਠ ਕੇਵਲ ਮਾਇਆ, ਇਸਤ੍ਰੀ ਤੇ ਪਰਿਵਾਰ ਦੇ ਮੋਹ (ਲਾਲਚ) ਵਿਚ ਆ ਕੇ ਹੀ ਦਿੱਤੀ ਜਾਂਦੀ ਹੈ। ਮਾਇਆ ਤੇ ਕੁਟੰਬ ਮਾੜੇ ਨਹੀਂ, ਸਗੋਂ ਮਨੁੱਖੀ ਆਚਰਨ ਨੂੰ ਮਜ਼ਬੂਤ ਬਣਾਉਣ ਲਈ ਜ਼ਰੂਰੀ ਹਨ। ਜੇ ਇਹ ਕਮਜ਼ੋਰੀ ਦੇ ਅਵਸਰ ਨਾ ਹੋਣ ਤਾਂ ਸਾਰੇ ਹੀ ਮਹਾਂਪੁਰਸ਼ ਹਨ।

ਕੇਵਲ ਸਰਲ-ਸੁਭਾ ਦੇ ਮਨੁੱਖ ਹੀ ਅਸੂਲ ਪ੍ਰਸਤ ਹੋ ਸਕਦੇ ਹਨ। ਕਪਟੀ ਤੇ ਚਤੁਰ ਲੋਕ ਜਿਸ ਪਾਸੇ ਮਾਇਆ ਦੀ ਪਰਾਪਤੀ ਵੇਖਦੇ ਹਨ ਉਸ ਪਾਸੇ ਵੱਲ ਝੁਕ ਜਾਂਦੇ ਹਨ। ਸਚਾਈ ਲਈ ਕੁਰਬਾਨੀ ਕਰਨ ਦੀ ਦ੍ਰਿੜਤਾ ਉਹਨਾਂ ਵਿਚ ਨਹੀਂ ਹੁੰਦੀ।

ਮਨੁੱਖੀ ਸੁਭਾ ਦੀ ਸਰਲਤਾ ਹੀ ਮਨੁੱਖ ਨੂੰ ਖ਼ੁਸ਼ੀ ਦੇ ਸਕਦੀ ਹੈ। ਬੱਚੇ ਦੀ ਖ਼ੁਸ਼ੀ ਦਾ ਕਾਰਨ ਉਸ ਦੇ ਸੁਭਾ ਦਾ ਭੋਲਾ-ਪਨ ਜਾਂ ਸਰਲਤਾ ਹੈ। ਉਸ ਵਿਚ ਕਪਟ ਨਹੀਂ ਹੈ, ਉਸ ਨੂੰ ਕੋਈ ਸਵਾਰਥ ਨਹੀਂ ਹੈ, ਉਹ ਅਪਣਤ ਤੋਂ ਵੀ ਪਾਕ ਹੈ, ਉਹ ਕੁਝ ਪ੍ਰਾਪਤ ਵੀ ਨਹੀਂ ਕਰਨਾ ਚਾਹੁੰਦਾ। ਬੱਚਾ ਇਸ ਕਰਕੇ ਖ਼ੁਸ਼ ਰਹਿ ਸਕਦਾ ਹੈ।

ਮਨੁੱਖ ਵਿਚ ਭੋਲਾ ਭਾਵ ਨਹੀਂ ਰਹਿੰਦਾ, ਕਿਉਂਕਿ ਉਸ ਵਿਚ ਸਵਾਰਥ ਹੁੰਦਾ ਹੈ। ਉਸ ਸਵਾਰਥ ਦੀ ਸਿਧੀ ਲਈ ਉਹ ਕ਼ਪਟ ਕਰਦਾ ਹੈ। ਮਨੁੱਖ ਦਾ ਵਿਸ਼ੇਸ਼ ਸਵਾਰਥ ਮਾਇਆ ਪਰਾਪਤੀ ਹੈ। ਇਸ ਮਾਇਆ ਪਰਾਪਤੀ ਦੇ ਪਿੱਛੇ ਮੋਹ ਹੈ। ਉਹ ਤੰਗ-ਦਿਲ ਤੇ ਤੰਗ-ਨਜ਼ਰ ਹੈ। ਉਹ ਕੇਵਲ ਆਪਣੇ ਕੁਟੰਬ ਦੇ ਕੁਝ ਜੀਵਾਂ ਨੂੰ ਹੀ ਆਪਣਾ ਸਮਝਦਾ ਹੈ ਤੇ ਉਹਨਾਂ ਦੀ ਖ਼ਾਤਰ ਹੀ ਮਾਇਆ ਲਈ ਆਹਰ ਕਰਦਾ ਹੈ। ਮਾਇਆ ਪਰਾਪਤੀ ਲਈ ਖੋਟੇ ਕਰਮ ਤੋਂ ਵੀ ਰੁਕਦਾ ਨਹੀਂ ਹੈ ਤੇ ਇਸ ਤੰਗ-ਦਿਲੀ ਤੇ ਤੰਗ-ਨਜ਼ਰੀ ਕਰਕੇ ਆਪਣੀ ਸ਼ਾਂਤੀ ਤੇ ਖ਼ੁਸ਼ੀ ਗਵਾ ਬੈਠਦਾ ਹੈ। ਇਹ ਤੰਗ-ਨਜ਼ਰੀ ਵੱਸ ਹੋ ਕੇ ਕੀਤਾ ਕਪਟ ਹੀ ਮਨੁੱਖ ਦਾ ਬੰਧਨ ਹੈ।

ਤਾਂ ਤੇ ਤੰਗ-ਨੱਜ਼ਰੀ ਜਾਂ ਮੋਹ ਉਹ ਚੀਜ਼ ਹੈ ਜੋ ਮਨੁੱਖ ਨੂੰ ਪਰਮਾਤਮਾ ਤੋਂ ਦੂਰ ਲੈ ਜਾਂਦੀ ਹੈ। ਮਨੁੱਖ ਨੂੰ ਚੰਚਲਤਾ ਤੇ ਚਤੁਰਾਈ ਸਿਖਾਂਦੀ ਹੈ। ਸਰਲ ਸੁਭਾ ਵਾਲੇ ਤੇ ਉਹ ਹੀ ਲੋਕ ਹੋ ਸਕਦੇ ਹਨ ਜੋ ਆਪਣੇ ਸਵਾਰਥ ਲਈ ਕਿਸੇ ਨਾਲ ਧੋਖਾ ਨਹੀਂ ਕਰਦੇ ਤੇ ਐਸੇ ਲੋਕ ਉਹ ਹੀ ਹੋ ਸਕਦੇ ਹਨ ਜੋ ਕੁਟੰਬ ਦੇ ਮੋਹ ਵਿਚ ਨਹੀਂ ਹਨ, ਕੁਟੰਬ ਨੂੰ ਪਿਆਰ ਤੇ ਕਰਦੇ ਹਨ, ਪਰ ਆਪਣੀ ਜ਼ਮੀਰ ਵੇਚ ਕੇ ਕੁਟੰਬੀਆਂ ਲਈ ਐਸ਼ਵਰਜ ਦਾ ਸਾਮਾਨ ਪੈਦਾ ਨਹੀਂ ਕਰਦੇ। ਇਹ ਉਹ ਲੋਕ ਹੀ ਹੋ ਸਕਦੇ ਹਨ ਜੋ ਲੰਮੀ ਤੇ ਚੌੜੀ ਨਦਰ ਵਾਲੇ ਹਨ, ਕੇਵਲ ਇਕ ਕੁਟੰਬ ਲਈ ਨਹੀਂ ਜੀਉਂਦੇ ਸਗੋਂ ਸਾਰੇ ਸੰਸਾਰ ਦੇ ਜੀਵਾਂ ਲਈ ਜੀਂਦੇ ਹਨ। ਉਹ ਸਭ ਨੂੰ ਆਪਣਾ ਸਮਝਦੇ ਹਨ ਤੇ ਕਿਸੇ ਨਾਲ ਕਪਟ ਨਹੀਂ ਕਰ ਸਕਦੇ। ਨਿਸ਼ਕਪਟ ਭੋਲਾ ਭਾਵ ਹੀ ਮਨੁੱਖੀ ਖ਼ੁਸ਼ੀ ਦਾ ਜ਼ਾਮਨ ਹੈ।

## 11. ਲੰਮੀ ਨਦਰ

ਅਨੰਦ ਪਰਾਪਤੀ ਲਈ ਇਕ ਜ਼ਰੂਰੀ ਸ਼ਰਤ ਲੰਮੀ ਨਦਰ ਵੀ ਹੈ ਜਿਸ ਦਾ ਭਾਵ ਇਹ ਹੈ ਕਿ ਹਰ ਕਰਮ ਦੇ ਪ੍ਰਤੀਕਰਮ ਨੂੰ ਪਹਿਲਾਂ ਵਿਚਾਰਨਾ ਚਾਹੀਦਾ ਹੈ ਤੇ ਜਿਸ ਕਰਮ ਦਾ ਫਲ ਐਸਾ ਹੋਣਾ ਹੈ ਕਿ ਪਛਤਾਵਾ ਪੈਦਾ ਕਰੇ ਤਾਂ ਉਹ ਕੰਮ ਨਹੀਂ ਕਰਨਾ ਚਾਹੀਦਾ। ਸਾਰੇ ਐਸੇ ਕਰਮ ਜਿਨ੍ਹਾਂ ਵਿਚ ਸੱਚ ਨੂੰ ਪਿੱਠ ਦਿੱਤੀ ਜਾਂਦੀ ਹੈ, ਉਹ ਕਿਸੇ ਸਮੇਂ ਐਸੇ ਫਲ ਅਵੱਸ਼ ਪੈਦਾ ਕਰਦੇ ਹਨ ਜੋ ਪਛਤਾਵਾ ਉਤਪੰਨ ਕਰਦੇ ਹਨ। ਜਦੋਂ ਅਸੀਂ ਕਿਸੇ ਨੂੰ ਖਰ੍ਹਵਾ ਬਚਨ ਬੋਲਦੇ ਹਾਂ ਜਾਂ ਕੋਈ ਛਲ ਕਪਟ ਕਰਦੇ ਹਾਂ ਜਾਂ ਕਿਸੇ ਲਾਲਚ ਵਿਚ ਫਸ ਕੇ ਮਾਇਆ ਲਈ ਜ਼ਮੀਰ ਵੇਚਦੇ ਹਾਂ ਤਾਂ ਅਸੀਂ ਸੱਚ ਨੂੰ ਪਿੱਠ ਦੇ ਰਹੇ ਹੁੰਦੇ ਹਾਂ। ਜਦੋਂ ਕਿਸੇ ਨਾਲ ਅਨਿਆ ਕਰਦੇ ਹਾਂ ਜਾਂ ਅਨਿਆਂ ਹੁੰਦਾ ਵੇਖਦੇ ਹਾਂ ਤਾਂ ਅਸੀਂ ਸੱਚ ਨੂੰ ਪਿੱਠ ਦੇ ਰਹੇ ਹੁੰਦੇ ਹਾਂ। ਜਦੋਂ ਆਪਣੀ ਡਿਊਟੀ ਨੂੰ ਨਹੀਂ ਨਿਭਾਂਦੇ ਤੇ ਤਨਖਾਹ ਲੈਂਦੇ ਹਾਂ ਤਾਂ ਅਸੀਂ ਸੱਚ ਨੂੰ ਪਿੱਠ ਦੇ ਰਹੇ ਹੁੰਦੇ ਹਾਂ–ਇਹ ਸਾਰੇ ਕਰਮ ਕੌੜੇ ਪ੍ਰਤਿਕਰਮ ਪੈਦਾ ਕਰਦੇ ਹਨ, ਸਾਨੂੰ ਕੀਤੇ ਦੀ ਸਜ਼ਾ ਮਿਲਦੀ ਹੈ ਤੇ ਅਸੀਂ ਦੁੱਖੀ ਹੁੰਦੇ ਹਾਂ ਤੇ ਪਛਤਾਵਾ ਪੈਦਾ ਹੁੰਦਾ ਹੈ। ਐਸੇ ਕੰਮ, ਇਸ ਲਈ ਖ਼ੁਸ਼ੀ ਦੇ ਬਾਧਕ ਹਨ।

ਅਸੀਂ ਇਹੋ ਜਿਹੀਆਂ ਭੁੱਲਾਂ ਕਿਉਂ ਕਰਦੇ ਹਾਂ? ਆਮ ਕਰਕੇ ਇਹਨਾਂ ਭੁੱਲਾਂ ਦਾ ਕਾਰਨ ਲਾਲਚ ਹੀ ਹੁੰਦਾ ਹੈ। ਅਸੀਂ ਮਾਇਆ ਦੀ ਖ਼ਾਤਰ ਹੀ ਸੱਚ ਨੂੰ ਪਿੱਠ ਦਿੰਦੇ ਹਾਂ, ਕਿਸੇ ਲਾਲਚ

ਵਿਚ ਫੱਸ ਕੇ ਕਿਸੇ ਮਾਇਕ ਲਾਭ ਦਾ ਵਿਚਾਰ ਕਰਦੇ ਹੋਏ, ਆਪਣੀ ਕਿਸੇ ਖ਼ੁਦਗਰਜ਼ੀ ਦੀ ਖ਼ਾਤਰ ਅਸੀਂ ਸੱਚ ਨੂੰ ਪਿੱਠ ਦਿੰਦੇ ਹਾਂ। ਪਰ ਸਾਨੂੰ ਇੰਨਾ ਲਾਲਚ ਕਿਉਂ ਹੈ? ਆਮ ਕਰਕੇ ਇਸ ਲਾਲਚ ਦਾ ਕਾਰਨ ਸਾਡੇ ਉੱਤੇ ਪਈ ਟੱਬਰ ਦੀ ਜ਼ਿੰਮੇਵਾਰੀ ਹੈ ਤੇ ਟੱਬਰ ਦਾ ਮੋਹ ਵੀ ਹੈ। ਜ਼ਿੰਮੇਵਾਰੀ ਤੇ ਨਿਭਾਣੀ ਚਾਹੀਦੀ ਹੈ, ਪਰ ਅਸੀਂ ਟੱਬਰ ਦੇ ਮੋਹ ਵਿਚ ਫੱਸ ਕੇ ਉਹਨਾਂ ਲਈ ਪਾਪ ਵੀ ਕਰ ਲੈਂਦੇ ਹਾਂ। ਭਾਵ ਕੁਟੰਬੀਆਂ ਦੀ ਖ਼ਾਤਰ ਆਪਣੀ ਆਤਮਾ ਵੇਚ ਦਿੰਦੇ ਹਾਂ ਤਾਂ ਇਹ ਸਾਡੇ ਲਈ ਦੁੱਖ ਪੈਦਾ ਕਰਦਾ ਹੈ। ਇਹ ਸੌਦਾ ਜ਼ਮੀਰ ਫ਼ਰੋਸ਼ੀ ਦਾ, ਅਸੀਂ ਅਗਿਆਨਤਾ ਵਿਚ ਕਰਦੇ ਹਾਂ। ਅਗਿਆਨਤਾ ਇਹ ਹੈ ਕਿ ਅਸੀਂ ਆਸ ਕਰਦੇ ਹਾਂ ਕਿ ਕੁਟੰਬ ਸਾਡਾ ਸਹਾਈ ਹੈ ਤੇ ਸਾਡੇ ਸੁੱਖ ਦਾ ਸਾਧਨ ਹੈ! ਅਸੀਂ ਮੌਤੋਂ ਪਹਿਲਾਂ ਤੇ ਮੌਤੋਂ ਮਗਰੋਂ ਕੁਟੰਬ ਨੂੰ ਆਪਣਾ ਸਹਾਈ ਸਮਝਦੇ ਹਾਂ। ਇਸ ਅਗਿਆਨਤਾ ਵਿਚ ਫਸੇ ਅਸੀਂ ਕੁਟੰਬ ਦੀ ਖ਼ਾਤਰ ਛਲ ਕਪਟ ਦੀ ਕਮਾਈ ਵੀ ਕਰ ਲੈਂਦੇ ਹਾਂ। ਅਸੀਂ ਇਹ ਭੁੱਲ ਜਾਂਦੇ ਹਾਂ ਕਿ ਕੇਵਲ ਸਚਾਈ ਹੀ ਸਦਾ ਸਾਡੀ ਸਹਾਇਤਾ ਕਰ ਸਕਦੀ ਹੈ ਤੇ ਜੇ ਅਸੀਂ ਸੱਚ ਨੂੰ ਪਿੱਠ ਦਿੰਦੇ ਹਾਂ ਤਾਂ ਉਸ ਦਾ ਫਲ ਅਵੱਸ਼ ਦੁਖਦਾਈ ਹੋਵੇਗਾ। ਨਾ ਮਾਇਆ ਨਾਲ ਚਲਣ ਵਾਲੀ ਚੀਜ਼ ਹੈ, ਨਾ ਕੁਟੰਬ ਨਾਲ ਚਲਣ ਵਾਲੀ ਚੀਜ਼ ਹੈ। ਨਾਲ ਤੇ ਕੇਵਲ ਸਚਾਈ ਚੱਲਣ ਵਾਲੀ ਚੀਜ਼ ਹੈ।

ਸਚਾਈ ਲਈ ਦ੍ਰਿੜਤਾ ਗੁਰਬਾਣੀ ਦੀ ਪ੍ਰੇਰਨਾ ਨਾਲ ਪੈਦਾ ਹੁੰਦੀ ਹੈ। ਗੁਰਬਾਣੀ ਦੇ ਵਿਚਾਰ ਨਾਲ ਮਨ ਵਿਚ ਸੱਚ ਦੀ ਸੰਭਾਲ ਲਈ ਦ੍ਰਿੜ੍ਹਤਾ ਉਪਜਦੀ ਹੈ। ਤੇ ਸੱਚ ਦੇ ਧਾਰਨੀ ਹੋਣ ਨਾਲ ਮਨੁੱਖ ਕੋਈ ਇਹੋ ਜਿਹਾ ਕਰਮ ਨਹੀਂ ਕਰਦਾ ਜਿਸ ਦਾ ਫਲ ਦੁਖਦਾਈ ਹੋਵੇ ਤੇ ਪਛਤਾਵਾ ਹੋਵੇ।

ਸੱਚ ਲਈ ਵੀ ਦੁੱਖ ਤਾਂ ਬਹੁਤ ਵਾਰੀ ਸਹਿਣਾ ਪੈਂਦਾ ਹੈ ਪਰ ਉਹ ਦੁੱਖ ਪਛਤਾਵਾ ਨਹੀਂ ਪੈਦਾ ਕਰਦਾ, ਸਗੋਂ ਉਸ ਦੁੱਖ ਤੇ ਅਨਿਆਂ ਨਾਲ ਵੀ ਖ਼ੁਸ਼ੀ ਪੈਦਾ ਹੁੰਦੀ ਹੈ। ਸਚਾਈ ਸਦਾ ਖ਼ੁਸ਼ੀ ਪੈਦਾ ਕਰਦੀ ਹੈ।

## 12. ਜੀਵਨ ਖੇਲ ਵਿਚ ਸੰਤੁਸ਼ਟਤਾ

ਸੰਤੁਸ਼ਟਤਾ ਖ਼ੁਸ਼ੀ ਲਈ ਜ਼ਰੂਰੀ ਹੈ। ਇਥੇ ਸੰਤੁਸ਼ਟਤਾ ਦਾ ਵਿਸ਼ੇਸ਼ ਭਾਵ ਹੈ। ਸੰਤੁਸ਼ਟਤਾ ਦਾ ਭਾਵ ਇਹ ਹੈ ਕਿ ਪਰਮਾਤਮਾ ਦਾ ਪੂਰਾ ਗਿਆਨ ਕਿਸੇ ਨੂੰ ਪਰਾਪਤ ਨਹੀਂ ਹੋ ਸਕਦਾ। ਇਸ ਲਈ ਜਿੰਨਾ ਕੁਝ ਪਰਾਪਤ ਹੁੰਦਾ ਹੈ, ਉਸ ਨਾਲ ਸੰਤੁਸ਼ਟ ਹੋਣਾ ਚਾਹੀਦਾ ਹੈ ਤੇ ਪ੍ਰੇਮ ਨਾਲ ਉਸ ਨੂੰ ਅਨੁਭਵ ਕਰਨ ਦਾ ਜਤਨ ਕਰਨਾ ਚਾਹੀਦਾ ਹੈ। ਕੋਈ ਪਰਮਾਤਮਾ ਦਾ ਅੰਤ ਨਹੀਂ ਪਾ ਸਕਦਾ, ਉਹ ਸਦਾ ਅਗਮ ਤੇ ਅਗੋਚਰ ਹੈ। ਉਸ ਬਾਰੇ ਸੀਮਤ ਗਿਆਨ ਨਾਲ ਹੀ ਸੰਤੁਸ਼ਟ ਹੋ ਜਾਣ ਵਿਚ ਖ਼ੁਸ਼ੀ ਹੈ।

ਜਿਵੇਂ ਪਰਮਾਤਮਾ ਬਾਰੇ ਥੋੜ੍ਹੇ ਗਿਆਨ ਨਾਲ ਹੀ ਸੰਤੁਸ਼ਟ ਹੋਣ ਵਿਚ ਖ਼ੁਸ਼ੀ ਹੈ, ਇਵੇਂ ਹੀ ਜੀਵਨ ਦੇ ਬਹੁਤ ਸਾਰੇ ਬੁਨਿਆਦੀ ਸੁਆਲਾਂ ਬਾਰੇ ਵੀ ਸੀਮਤ ਗਿਆਨ ਨਾਲ ਸੰਤੁਸ਼ਟ ਹੋ ਜਾਣ ਵਿਚ ਹੀ ਖ਼ੁਸ਼ੀ ਦਾ ਭੇਦ ਹੈ। ਜੀਵਨ ਕੀ ਹੈ, ਮੌਤ ਕੀ ਹੈ, ਆਤਮਾ ਕੀ ਹੈ, ਮੇਰੀ ਆਤਮਾ ਦਾ ਪਿਛੇ ਕੀ ਜਨਮ ਸੀ ਤੇ ਅਗੋਂ ਕੀ ਹੋਵੇਗਾ, ਕਰਮ ਕੀ ਹੈ, ਕਰਮ ਪ੍ਰਤੀਕਰਮ

ਕਿਵੇਂ ਉਤਪੰਨ ਕਰਦੇ ਹਨ ਤੇ ਸੈਂਕੜੇ ਇਹੋ ਜਿਹੇ ਸੁਆਲ ਹਨ ਜਿਹਨਾਂ ਬਾਰੇ ਮਨੁੱਖ ਨੂੰ ਥੋੜ੍ਹੇ ਗਿਆਨ ਨਾਲ ਹੀ ਸੰਤੁਸ਼ਟ ਹੋਣਾ ਪਏਗਾ। ਕੋਈ ਵੀ ਇਹਨਾਂ ਸੁਆਲਾਂ ਬਾਰੇ ਪੂਰਾ ਗਿਆਨ ਨਹੀਂ ਰਖਦਾ। ਸੰਤੁਸ਼ਟਤਾ ਹੀ ਖ਼ੁਸ਼ੀ ਦੇਵੇਗੀ।

ਇਸੇ ਤਰ੍ਹਾਂ ਸਾਨੂੰ ਦੂਜਿਆਂ ਦੇ ਭੇਦ ਨਾ ਜਾਣਨ ਨਾਲ ਸੰਤੁਸ਼ਟ ਹੋਣਾ ਚਾਹੀਦਾ ਹੈ। ਕਿੰਨੇ ਹੀ ਲੋਕ ਦੂਜਿਆਂ ਦੇ ਭੇਦ ਜਾਣਨ ਲਈ ਆਪਣੇ ਜੀਵਨ ਵਿਚ ਦੁਖ ਤੇ ਅਸੰਤੁਸ਼ਟਤਾ ਪੈਦਾ ਕਰੀ ਰਖਦੇ ਹਨ। ਉਹ ਲੋਕ ਸਦਾ ਹੀ ਖ਼ੁਸ਼ ਰਹਿੰਦੇ ਹਨ ਜਿਹੜੇ ਦੂਜਿਆਂ ਦੇ ਭੇਦ ਜਾਣਨਾ ਹੀ ਨਹੀਂ ਚਾਹੁੰਦੇ। ਉਹ ਦੂਜਿਆਂ ਲਈ ਦਿਲਚਸਪੀ ਰਖਦੇ ਹਨ, ਉਹਨਾਂ ਨਾਲ ਹਮਦਰਦੀ ਵੀ ਕਰਦੇ ਹਨ, ਪਰ ਦਿਲਚਸਪੀ ਰਖਣਾ ਹੋਰ ਚੀਜ਼ ਹੈ ਤੇ ਸਾਥੀਆਂ ਦੇ ਸਾਰੇ ਭੇਦ ਜਾਣਨ ਦੀ ਇੱਛਾ ਰਖਣਾ ਹੋਰ ਚੀਜ਼ ਹੈ। ਕੋਈ ਆਦਮੀ ਨਹੀਂ ਚਾਹੁੰਦਾ ਕਿ ਉਸ ਦਾ ਸਾਰਾ ਕੁਝ ਕੋਈ ਹੋਰ ਜਾਣੇ। ਗਿਆਨ ਦੇ ਇਸ ਪੱਖ ਵਿਚ ਸੰਤੁਸ਼ਟਤਾ ਵੀ ਮਨੁੱਖੀ ਖ਼ੁਸ਼ੀ ਵਿਚ ਵਾਧਾ ਕਰਦੀ ਹੈ।

## 13. ਮਾਨਵ ਭਗਤੀ

ਅਨੰਦ ਪਰਾਪਤੀ ਲਈ ਜ਼ਰੂਰੀ ਸ਼ਰਤ ਮਨ ਦੀ ਅੰਮ੍ਰਿਤ ਅਵੱਸਥਾ ਹੈ। ਅੰਮ੍ਰਿਤ ਪਵਿੱਤਰ ਹੈ, ਮਿੱਠਾ ਹੈ, ਸੀਤਲ ਹੈ ਤੇ ਹਰ ਇਕ ਲਈ ਕਲਿਆਣਕਾਰੀ ਹੈ। ਅੰਮ੍ਰਿਤ ਮਨ ਦੀ ਅਵਸਥਾ ਹੈ ਜਿਸ ਦੀ ਭਾਲ ਹਰ ਮਨੁੱਖ ਤੇ ਦੇਵਤੇ ਨੂੰ ਹੈ :

'ਸੁਰਿ ਨਰ ਮੁਨਿ ਜਨ ਅੰਮ੍ਰਿਤ ਖੋਜਦੇ'

ਇਹ ਅਵਸਥਾ ਇਹ ਹੈ :

ਲਬੁ ਲੋਭੁ ਅਹੰਕਾਰੁ ਚੂਕਾ, ਸਤਿਗੁਰੂ ਭਲਾ ਭਾਇਆ ॥

ਅੰਮ੍ਰਿਤ ਸ਼ਖ਼ਸੀਅਤ ਵਾਲੇ ਮਨੁੱਖ ਵਿਚ ਲਬ, ਲੋਭ ਤੇ ਅਹੰਕਾਰ ਨਹੀਂ ਹੁੰਦੇ। ਇਹ ਔਗੁਣ ਗੁਰਬਾਣੀ ਦੇ ਵਿਚਾਰ ਨਾਲ ਨਾਸ਼ ਹੁੰਦੇ ਹਨ। ਇਹਨਾਂ ਨੂੰ ਵਿਸ਼ੇਸ਼ ਕਰਕੇ ਨਾਸ਼ ਕਰਨ ਵਾਲਾ ਵਿਚਾਰ ਇਹ ਹੈ ਕਿ ਸਾਰੇ ਜੀਵ ਪਰਮਾਤਮਾ ਦੇ ਪੁੱਤਰ ਹਨ ਤੇ ਅਸੀਂ ਸਾਰੇ ਬਰਾਬਰ ਦੇ ਭਾਈ ਹਾਂ। ਜੇ ਵਿਸ਼ਵਾਸ ਦ੍ਰਿੜ੍ਹ ਹੋ ਜਾਏ ਤਾਂ ਮਨੁੱਖ ਕਿਸੇ ਨਾਲ ਧੱਕਾ ਨਹੀਂ ਕਰ ਸਕਦਾ।

ਜੀਅ ਜੰਤ ਸਭਿ ਤੁਧੁ ਉਪਾਏ, ਇਕਿ ਵੇਖਿ ਪਰਸਣਿ ਆਇਆ ॥

ਲਬ, ਲੋਭੁ ਤੇ ਅਹੰਕਾਰੁ ਦੂਜਿਆਂ ਵਿਰੁੱਧ ਧੱਕਾ ਹੈ। ਇਹ ਕੋਈ ਮਨੁੱਖ ਤਦ ਕਰ ਸਕਦਾ ਹੈ ਜੋ ਉਹ ਦੂਜਿਆਂ ਨੂੰ ਗੈਰ ਸਮਝੇ ਕਿਉਂਕਿ ਲੋਭ ਨਾਲ ਦੂਜਿਆਂ ਦਾ ਧਨ ਗ੍ਰਹਿਣ ਕਰਨਾ ਹੈ ਤੇ ਉਹ ਤਦ ਹੀ ਹੋ ਸਕਦਾ ਹੈ ਜੇ ਦੂਜੇ ਦੇ ਘਰ ਨੂੰ ਪਰਾਇਆ ਸਮਝੇ। ਯੋਗ ਅਯੋਗ ਤਰੀਕਿਆਂ ਨਾਲ ਇਕੱਠਾ ਕੀਤਾ ਧਨ ਹੀ ਮਨੁੱਖ ਦੇ ਹੰਕਾਰ ਨੂੰ ਚਮਕਾਂਦਾ ਹੈ ਤੇ ਉਸ ਦੇ ਲਬ ਦੀ ਪੂਰਤੀ ਕਰ ਸਕਦਾ ਹੈ। ਧਨ ਦੀ ਮਸਤੀ ਵਿਚ ਹੰਕਾਰ ਪਲਦਾ ਹੈ ਤੇ ਧਨ ਨਾਲ ਖਾਣ ਪੀਣ ਦੀ ਐਸ਼ ਕੀਤੀ ਜਾ ਸਕਦੀ ਹੈ। ਬਹੁਤਾ ਧਨ ਅਯੋਗ ਸਾਧਨਾਂ ਨਾਲ ਹੀ ਪੈਦਾ ਕੀਤਾ ਜਾਂਦਾ ਹੈ। ਸੰਜਮ, ਸੰਤੋਖ ਤੇ ਨਿਮਰਤਾ ਹੀ ਮਨੁੱਖ ਦੀ ਅੰਮ੍ਰਿਤ ਅਵਸਥਾ ਹਨ ਤੇ ਇਹ ਗੁਣ ਹੀ ਮਨੁੱਖਵਾਦ ਦੀਆਂ ਜ਼ਰੂਰੀ ਸ਼ਰਤਾਂ ਹਨ।

## 14. ਆਪਾ ਵਾਰਨਾ

ਖ਼ੁਸ਼ੀ ਪਰਾਪਤੀ ਲਈ ਆਪਾ ਵਾਰਨਾ ਪੈਂਦਾ ਹੈ। ਆਪਾ ਵਾਰਨ ਦਾ ਭਾਵ ਹੈ ਆਪਣੇ ਹਿੱਤਾਂ ਤੇ ਜਜ਼ਬਾਤ ਨੂੰ ਕਿਸੇ ਉੱਚੇ ਆਦਰਸ਼ ਲਈ ਕੁਰਬਾਨ ਕਰ ਸਕਣਾ।

ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ, ਬਹੁਤੁ ਨਾਹੀ ਬੋਲਣਾ ॥

ਇਹ ਹੈ ਆਪਾ ਵਾਰਨਾ। ਜੋ ਮਨੁੱਖ ਐਸਾ ਕਰ ਸਕਦੇ ਹਨ, ਉਹਨਾਂ ਅੰਦਰ ਹੀ ਉਹ ਸੁਗੰਧ ਪੈਦਾ ਹੁੰਦੀ ਹੈ ਜਿਸ ਨੂੰ ਰੱਬੀ ਸੁਗੰਧ ਕਹਿੰਦੇ ਹਨ। ਉਹਨਾਂ ਪਾਸੋਂ ਉਹ ਸੁਗੰਧ ਆਉਂਦੀ ਹੈ, ਜੋ ਮਨੁੱਖ ਆਪਣੇ ਲਬੁ ਦੇ ਅਧੀਨ ਨਹੀਂ ਤੇ ਸੁਆਦਾਂ ਦਾ ਤਿਆਗ ਕਰ ਸਕਦੇ ਹਨ ਜੋ ਲੋਭੁ ਵਿਚ ਫਸ ਕੇ ਕੋਈ ਕੁਕਰਮ ਨਹੀਂ ਕਰ ਸਕਦੇ, ਜੋ ਆਪਣੀ ਹੰਗਤਾ ਲਈ ਦੂਜਿਆਂ ਤੇ ਧੱਕਾ ਨਹੀਂ ਕਰਦੇ ਅਤੇ ਨਾ ਹੀ ਉਹਨਾਂ ਨੂੰ ਆਪਣੇ ਨਾਲੋਂ ਨੀਵਾਂ ਸਮਝਦੇ ਹਨ ਅਤੇ ਜੋ ਗੱਲਾਂ ਥੋੜ੍ਹੀਆਂ ਕਰਦੇ ਹਨ ਤੇ ਕੰਮ ਵਧ ਕਰਦੇ ਹਨ ਭਾਵ ਜੋ ਉੱਨਾ ਕੁਝ ਹੀ ਕਹਿੰਦੇ ਹਨ ਜਿੰਨਾ ਉਹਨਾਂ ਕਰਨਾ ਹੁੰਦਾ ਹੈ। ਇਹ ਮਨੁੱਖ ਆਪਾ ਵਾਰਨ ਵਾਲੇ ਮਨੁੱਖ ਹੁੰਦੇ ਹਨ। ਇਹਨਾਂ ਮਨੁੱਖਾਂ ਦਾ ਆਚਰਨ ਇੰਨਾ ਉੱਚਾ ਹੋ ਜਾਂਦਾ ਹੈ ਕਿ ਇਹਨਾਂ ਪਾਸੋਂ ਇਕ ਮਿਠੀ ਧੀਮੀ ਸੁਗੰਧੀ ਆਣ ਲਗਦੀ ਹੈ। ਲੋਕ ਇਹਨਾਂ ਵਲ ਖਿਚੇ ਜਾਂਦੇ ਹਨ ਤੇ ਇਹਨਾਂ ਨੂੰ ਪਿਆਰ ਕਰਦੇ ਹਨ। ਇਹਨਾਂ ਦੀ ਸੋਏ ਫੈਲਦੀ ਹੈ। ਮਨ ਦੀ ਇਹ ਅਵਸਥਾ ਰੱਬੀ ਅਵਸਥਾ ਹੈ ਤੇ ਇਸ ਅਵਸਥਾ ਵਾਲੇ ਮਨੁੱਖ ਨੂੰ ਭਗਤ ਆਖਦੇ ਹਨ। ਇਹ ਮਨੁੱਖਵਾਦ ਵਿਚੋਂ ਹੀ ਉਪਜਦੀ ਹੈ ਜਾਂ ਇਹ ਮਾਨਸਕ ਅਵਸਥਾ ਹੈ। ਆਮ ਲੋਕੀਂ ਲਬ, ਲੋਭ ਤੇ ਅਹੰਕਾਰ ਗ੍ਰਸਿਤ ਹਨ। ਪਰ ਭਗਤ ਨਹੀਂ।

ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ ॥

ਇਹ ਆਪਾ ਵਾਰਨ ਵਾਲਾ ਮਾਰਗ ਬੜਾ ਕਠਿਨ ਮਾਰਗ ਹੈ ਤੇ ਬੜੇ ਹੀ ਡੂੰਘੇ ਅਭਿਆਸ ਨਾਲ ਪਰਾਪਤ ਹੁੰਦਾ ਹੈ। ਇਹ ਮਾਰਗ ਸਦਾ ਹੀ ਕਠਿਨ ਰਿਹਾ ਹੈ।

ਖੰਨਿਅਹੁ ਤਿਖੀ ਵਾਲਹੁ ਨਿਕੀ, ਏਤੁ ਮਾਰਗਿ ਜਾਣਾ ॥

ਗੁਰਬਾਣੀ ਦਾ ਵਿਚਾਰ ਹੀ ਮਨੁੱਖ ਦੀ ਇਸ ਪਰਾਪਤੀ ਵਿਚ ਸਹਾਇਤਾ ਕਰ ਸਕਦਾ ਹੈ। ਰੋਜ਼ ਦੀ ਪਰੇਰਨਾ ਦੀ ਲੋੜ ਹੈ। ਰੋਜ਼ ਦੀ ਪਰੇਰਨਾ ਹੀ ਮਨੁੱਖੀ ਮਨ ਨੂੰ ਸਥਿਰ ਰਖ ਸਕਦੀ ਹੈ।

ਭਾਵੇਂ ਆਪਾ ਵਾਰਨ ਵਾਲਾ ਮਾਰਗ ਬਹੁਤ ਕਠਿਨ ਹੈ ਪਰ ਜੁਗਹੁ ਜੁਗ ਐਸੇ ਮਨੁੱਖ ਸੰਸਾਰ ਵਿਚ ਹੁੰਦੇ ਰਹੇ ਹਨ ਜਿਨ੍ਹਾਂ ਨੂੰ ਆਪਾ ਵਾਰਨ ਦੀ ਜਾਚ ਆਈ ਹੈ। ਇਹਨਾਂ ਨੂੰ ਹੀ ਭਗਤ ਕਿਹਾ ਜਾਂਦਾ ਹੈ। ਭਗਤੀ ਹੈ, ਕਿਸੇ ਉੱਚੇ ਆਦਰਸ਼ ਲਈ ਆਪਣੇ ਹਿੱਤਾਂ ਤੇ ਖ਼ੁਦ-ਗਰਜ਼ੀਆਂ ਨੂੰ ਕੁਰਬਾਨ ਕਰ ਦੇਣਾ, ਸਚਾਈ ਲਈ ਜਾਨ ਤੀਕ ਦੀ ਬਾਜ਼ੀ ਵੀ ਲਾ ਦੇਣਾ। ਮੂਸਾ ਜੀ, ਸੁਕਰਾਤ, ਪਲੈਟੋ, ਈਸਾ ਜੀ, ਹਜ਼ਰਤ ਮੁਹੰਮਦ ਸਾਹਿਬ, ਗੁਰੂ ਸਾਹਿਬਾਨ ਤੇ ਸ਼ਹੀਦ ਇਸੇ ਪਰਕਾਰ ਦੇ ਭਗਤ ਸਨ। ਸਾਇੰਸ, ਧਾਰਮਕ ਸਮਾਜਕ, ਰਾਜਸੀ ਆਦਿ ਹਰ ਖੇਤਰ ਵਿਚ ਐਸੇ ਭਗਤ ਹੁੰਦੇ ਰਹੇ ਹਨ। ਇਹਨਾਂ ਦੀ ਸੁਗੰਧ ਕਰਕੇ ਹੀ ਹੁਣ ਤੀਕ ਸੰਸਾਰ ਸੁਗੰਧਤ ਹੈ।

## 15. ਅੰਤਹਕਰਣ ਦੀ ਅਨੁਸਾਰਤਾ

ਖੁਸ਼ੀ ਲਈ ਅੰਤਹਕਰਣ (ਜ਼ਮੀਰ) ਦੀ ਅਨੁਸਾਰਤਾ ਜ਼ਰੂਰੀ ਹੈ। ਜ਼ਮੀਰ ਸਾਡੇ ਅੰਦਰ ਰੱਬ ਹੈ ਤੇ ਇਹ ਹਰ ਸਮੇਂ ਸਾਡੀ ਯੋਗ ਅਗਵਾਈ ਕਰਦੀ ਹੈ। ਜੋ ਮਨੁੱਖ ਇਸ ਅੰਦਰ ਦੀ ਚੇਤੰਨਤਾ ਜਾਂ ਆਵਾਜ਼ ਦੇ ਅਧੀਨ ਹੋ ਤੁਰਦੇ ਹਨ, ਉਹ ਸੁਖੀ ਰਹਿੰਦੇ ਹਨ। ਜ਼ਮੀਰ ਮਨੁੱਖ ਨੂੰ ਰਾਹੇ ਪਾਣ ਵਾਲੀ ਸ਼ਕਤੀ ਹੈ ਤੇ ਇਸ ਦੇ ਅਧੀਨ ਤੁਰਨ ਨਾਲ ਮਨੁੱਖ ਕੁਰਾਹੇ ਨਹੀਂ ਜਾ ਸਕਦਾ। ਕੁਮਾਰਗ ਵਿਚ ਨਾ ਪੈਣਾ ਹੀ ਖੁਸ਼ੀ ਦਾ ਕਾਰਨ ਹੈ।

ਅੰਤਹਕਰਣ ਦਾ ਬਲ ਪ੍ਰਭੂ ਵਿਚਾਰ ਦੇ ਸੁਣਨ ਪੜ੍ਹਨ ਨਾਲ ਵਧਦਾ ਹੈ। ਬਲਵਾਨ ਅੰਤਹਕਰਨ ਮਨੁੱਖੀ ਖੁਸ਼ੀ ਦਾ ਸਹਾਇਕ ਹੈ।

ਪ੍ਰਭੂ ਵਿਚਾਰ ਗੁਰਬਾਣੀ ਵਿਚ ਦਿੱਤੀ ਹੈ। ਪ੍ਰਭੂ ਅਸਲੀਅਤ ਹੈ ਤੇ ਅਸਲੀਅਤ ਜਾਂ ਸਚਾਈ ਦਾ ਗਿਆਨ ਮਨੁੱਖ ਨੂੰ ਖੁਸ਼ੀ ਦਿੰਦਾ ਹੈ ਕਿਉਂਕਿ ਉਸ ਦਾ ਹਰ ਕਰਮ ਰੋਸ਼ਨ ਹੁੰਦਾ ਹੈ, ਉਹ ਅਗਿਆਨਤਾ ਵਸ ਹੋਇਆ ਕੁਕਰਮ ਨਹੀਂ ਕਰਦਾ। ਪ੍ਰਭੂ ਆਦਰਸ਼ਕ ਕੀਮਤਾਂ ਜਾਂ ਅਸੂਲਾਂ ਦਾ ਪਿਆਰ ਹੈ। ਉਹ ਇਹਨਾਂ ਅਸੂਲਾਂ ਦਾ ਪਿਆਰ ਮਨੁੱਖ ਨੂੰ ਦਿੰਦਾ ਹੈ।

ਜਦੋਂ ਮਨੁੱਖ ਕੁਕਰਮ ਵਿਚ ਫਸਦਾ ਹੈ ਤਾਂ ਉਹ ਆਪਣੇ ਅੰਤਹਕਰਣ ਨੂੰ ਪਿੱਠ ਦੇ ਕੇ ਹੀ ਇਹ ਕਰ ਸਕਦਾ ਹੈ। ਅੰਤਹਕਰਣ ਸਾਡੇ ਅੰਦਰ ਬੈਠਾ ਪਰਮਾਤਮਾ ਹੈ–ਇਹ ਹੀ ਆਤਮਾ ਹੈ। ਇਸ ਆਤਮਾ ਨੂੰ ਬਲਵਾਨ ਬਨਾਣ ਲਈ ਇਥੇ ਤਿੰਨ ਸੁਝਾ ਦਿੱਤੇ ਹਨ; ਪਰਮਾਤਮਾ ਦਾ ਨਾਮ ਸਿਮਰਨ, ਪਰਮਾਤਮਾ ਦੀ ਕਥਾ ਵਿਚਾਰ ਜਿਵੇਂ ਮਹਾਨ ਪੁਸਤਕਾਂ ਵਿਚ ਦਿੱਤੀ ਹੈ ਤੇ ਪਰਮਾਤਮਾ ਨੂੰ ਸੁਆਮੀ-ਸਾਹਿਬ ਸਮਝ ਕੇ ਹਰ ਕਰਮ ਉਸ ਨੂੰ ਸਮਰਪਣ ਕਰਨਾ। ਹਰ ਕਰਮ ਪਰਮਾਤਮਾ ਦੀ ਮੌਜੂਦਗੀ ਦੇ ਅਹਿਸਾਸ ਵਿਚ ਕੀਤਾ ਜਾਏ ਤੇ ਹਰ ਕਰਮ ਲਈ ਆਪਣੇ ਆਪ ਨੂੰ ਪਰਮਾਤਮਾ ਦਾ ਇਕ ਸਾਧਨ ਜਾਣਿਆ ਜਾਏ। ਜਿਵੇਂ ਪਰਮਾਤਮਾ ਉਸ ਦੇ ਅੰਦਰ ਬੈਠ ਕੇ ਉਸ ਨੂੰ ਪਰੇਰਨਾ ਕਰਦਾ ਹੈ ਤਿਵੇਂ ਹੀ ਮਨੁੱਖ ਕਰਮ ਕਰਦਾ ਹੈ। ਚੰਗੇ ਮੰਦੇ ਕਰਮ ਸਭ ਉਸ ਦੀ ਪਰੇਰਨਾ ਨਾਲ ਹੀ ਹੁੰਦੇ ਹਨ।

## 16. ਆਤਮ ਸੰਤੁਸ਼ਟਤਾ

ਅਨੰਦ ਪਰਾਪਤੀ ਉਸ ਪੁਰਸ਼ ਨੂੰ ਹੁੰਦੀ ਹੈ ਜਿਸ ਦੇ ਹਿਰਦੇ ਵਿਚ ਸ਼ਬਦ ਟਿਕੇ। ਸ਼ਬਦ ਉਸ ਹਿਰਦੇ ਵਿਚ ਟਿੱਕ ਸਕਦਾ ਹੈ ਜੋ, ਕਿਸੇ ਹੱਦ ਤੀਕ, ਉਸ ਹਿਰਦੇ ਵਰਗਾ ਹੋਵੇ ਜਿਸ ਵਿਚੋਂ ਸ਼ਬਦ ਨਿਕਲਿਆ ਹੈ, ਜੋ ਸ਼ਬਦ ਦੀ ਟਕਸਾਲ ਹੈ। ਉਹ ਇਸ ਪਰਕਾਰ ਦਾ ਹੈ :

> ਜਤੁ ਪਾਹਾਰਾ, ਧੀਰਜੁ ਸੁਨਿਆਰੁ ॥
> ਅਹਰਣਿ ਮਤਿ, ਵੇਦੁ ਹਥੀਆਰੁ ॥
> ਭਉ ਖਲਾ, ਅਗਨਿ ਤਪਤਾਉ ॥
> ਭਾਂਡਾ ਭਾਉ, ਅੰਮ੍ਰਿਤ ਤਿਤੁ ਢਾਲਿ ॥
> ਘੜੀਐ ਸਬਦੁ ਸਚੀ ਟਕਸਾਲ ॥
> ਜਿਨ ਕਉ ਨਦਰਿ ਕਰਮੁ ਤਿਨ ਕਾਰ ॥
> ਨਾਨਕ ਨਦਰੀ ਨਦਰਿ ਨਿਹਾਲ ॥

ਭਾਵ ਜਿਸ ਹਿਰਦੇ ਵਿਚ ਸ੍ਵੈ-ਕਾਬੂ ਧੀਰਜ, ਉਜਲ ਮਤਿ, ਚੌੜਾ ਗਿਆਨ, ਪ੍ਰਭੂ ਦਾ ਭੈ, ਤਪ-ਭਜਨ, ਪ੍ਰਭ ਪ੍ਰੇਮ ਹੈ, ਉਥੇ ਸ਼ਬਦ ਦੀ ਟਕਸਾਲ ਹੁੰਦੀ ਹੈ।

ਸ਼ਬਦ ਦੀ ਟਕਸਾਲ ਜਾਂ ਸ਼ਬਦ ਦਾ ਟਿਕਾਉ ਉਹਨਾਂ ਲੋਕਾਂ ਵਿਚ ਨਹੀਂ ਹੁੰਦਾ ਜੋ 'ਫਿਰਹਿ ਘਨੇਰੇ' ਭਾਵ ਜੋ ਆਤਮ ਤੀਰਥ ਤੇ ਇਸ਼ਨਾਨ ਨਹੀਂ ਕਰਦੇ, ਆਪਣੇ ਆਪ ਦੀ ਅਸਲੀਅਤ ਨੂੰ ਸਮਝਣ ਦਾ ਉਦਮ ਨਹੀਂ ਕਰਦੇ ਅਤੇ ਬਾਹਰੋਂ ਖੁਸ਼ੀ ਲਭਦੇ ਹਨ, ਖੁਸ਼ੀ ਪਰਾਪਤੀ ਲਈ ਭਟਕਦੇ ਫਿਰਦੇ ਹਨ। ਦੂਜੇ, ਸ਼ਬਦ ਉਹਨਾਂ ਦੇ ਹਿਰਦੇ ਵਿਚ ਨਹੀਂ ਟਿਕਦਾ ਜੋ ਉੱਚ ਜੀਵਨ ਦੀ ਪਰਾਪਤੀ ਲਈ ਘਾਲਣਾ ਨਹੀਂ ਘਾਲਦੇ ਪਰ ਲੋਕਾਂ ਨੂੰ ਉਚੀਆਂ ਗੱਲਾਂ ਨਾਲ ਪਤਿਆਉਣ ਦਾ ਜਤਨ ਕਰਦੇ ਹਨ। ਖੁਸ਼ੀ ਅਮਲੀ ਜੀਵਨ ਜੀਣ ਨਾਲ ਪਰਾਪਤ ਹੋਣੀ ਹੈ, ਆਪਣੇ ਆਪ ਨੂੰ ਸੰਤੁਸ਼ਟ ਕਰਨ ਨਾਲ ਪਰਾਪਤ ਹੋਣੀ ਹੈ। ਆਪਣੇ ਆਪ ਨੂੰ ਸੰਤੁਸ਼ਟ ਕਰਨਾ ਦੂਜਿਆਂ ਨੂੰ ਪਤਿਆਉਣ ਨਾਲੋਂ ਬਹੁਤ ਕਠਿਨ ਹੈ, ਕਿਉਂਕਿ ਮੈਂ ਤੇ ਜਾਣਦਾ ਹਾਂ ਕਿ ਕਿਥੇ ਮੈਂ ਕੁਕਰਮ ਕੀਤਾ ਹੈ ਭਾਵੇਂ ਹੋਰ ਲੋਕਾਂ ਨੂੰ ਉਸ ਦਾ ਪਤਾ ਲਗ ਸਕੇ ਜਾਂ ਨਾਂਹ। ਤਦ ਤੇ ਖੁਸ਼ੀ, ਗੱਲਾਂ ਨਾਲ ਦੂਜਿਆਂ ਨੂੰ ਪਤਿਆ ਲੈਣ ਵਿਚ ਨਹੀਂ, ਆਪਣੇ ਆਪ ਨੂੰ ਸੰਤੁਸ਼ਟ ਕਰਨ ਵਿਚ ਹੈ; ਆਪਣੇ ਆਪ ਦੀ ਪਹਿਚਾਨ ਵਿਚ ਹੈ।

ਖੁਸ਼ੀ ਸਿਫਤ ਸਾਲਾਹ ਵਾਲਾ ਸੁਭਾ ਪੈਦਾ ਕਰਨ ਵਿਚ ਵੀ ਹੈ, ਅਤੇ ਉਹ ਸੁਭਾ ਹਿਰਦੇ ਵਿਚ ਪ੍ਰਭੂ ਦੀ ਸਿਫਤ ਸਾਲਾਹ (ਸ਼ਬਦ) ਟਿਕਣ ਨਾਲ ਬਣਦਾ ਹੈ।

ਸਿਫਤ ਸਾਲਾਹ ਮਨੁੱਖ ਵਿਚ ਉਦਾਰਤਾ ਤੇ ਸ਼ਾਂਤੀ ਉਪਜਾਂਦੀ ਹੈ। ਈਰਖਾ ਵਿਚ ਮਨੁੱਖ ਕਦੇ ਖੁਸ਼ ਨਹੀਂ ਰਹਿ ਸਕਦਾ। ਸਿਫਤ ਸਾਲਾਹ ਕਰਨ ਵਾਲੇ ਵਿਚ ਉਹ ਗੁਣ ਪਰਵੇਸ਼ ਕਰਦੇ ਹਨ ਜਿਨ੍ਹਾਂ ਦੀ ਉਹ ਪ੍ਰਸ਼ੰਸਾ ਕਰਦਾ ਹੈ। ਸਿਫਤ ਸਾਲਾਹ ਤੇ ਬੜੇ ਪੱਕੇ ਤਜਰਬੇ ਮਗਰੋਂ ਹੀ ਕੀਤੀ ਜਾ ਸਕਦੀ ਹੈ। ਜਦੋਂ ਕਿਸੇ ਦੇ ਗੁਣਾਂ ਦਾ ਤਜਰਬਾ ਨਾ ਹੋਵੇ ਤੇ ਐਵੇਂ ਉਸ ਦੀ ਖੁਸ਼ਾਮਦ ਕੀਤੀ ਜਾਏ ਤਾਂ ਉਹ ਆਚਰਨ ਵਿਚ ਸਗੋਂ ਘਾਟ ਪੈਦਾ ਕਰਦੀ ਹੈ। ਸੋਹਿਲਾ ਤੇ ਸ਼ਬਦ ਨਾਲ ਹੀ ਸੁਹਾਵਾ ਹੁੰਦਾ ਹੈ। ਭਾਵ ਜਾਤੀ ਗਿਆਨ ਹੀ ਸੋਹਿਲੇ (ਸਿਫਤ) ਨੂੰ ਸਾਰਥਕ ਬਣਾਂਦਾ ਹੈ। ਪ੍ਰਭੂ ਦੇ ਗੁਣਾਂ ਬਾਰੇ ਜ਼ਾਤੀ ਤਜਰਬਾ ਕੇਵਲ ਸਤਿਗੁਰੂ ਨੂੰ ਹੈ। ਸੋ, ਸ਼ਬਦ ਫੋਕੀਆਂ ਗੱਲਾਂ ਨਹੀਂ।

"ਸਬਦੋ ਸੁਹਾਵਾ ਸਦਾ ਸੋਹਿਲਾ, ਸਤਿਗੁਰੂ ਸੁਣਾਇਆ ॥
ਇਕਿ ਫਿਰਹਿ ਘਨੇਰੇ, ਕਰਹਿ ਗਲਾ, ਗਲੀ ਕਿਨੈ ਨਾ ਪਾਇਆ ॥"

ਸਿਫਤ ਸਾਲਾਹ ਕੇਵਲ ਗੱਲਾਂ ਦੀ ਚੀਜ਼ ਨਹੀਂ ਜਾਂ ਜ਼ਬਾਨੀ ਨਹੀਂ। ਇਹ ਤੇ ਕਰਨੀ ਦੀ ਚੀਜ਼ ਹੈ। ਜੋ ਅਸੂਲ ਮਹਾਨ ਹੈ, ਉਸ ਦੀ ਸਭ ਤੋਂ ਵੱਡੀ ਪਰਸੰਸਾ ਉਸ ਦੇ ਅਨੁਕੂਲ ਵਿਹਾਰ ਕਰਨਾ ਹੈ। ਕੀਰਤਨ ਤੇ ਸਿਮਰਨ ਮਨੁੱਖ ਨੂੰ ਨਿਰਮਲ ਕਰਨੀ ਪਰਦਾਨ ਕਰਦੇ ਹਨ। ਨਿਰਮਲ ਕਰਨੀ ਵਿਚ ਪਰਮਾਤਮਾ ਹੈ।

## 17. ਪਵਿੱਤਰਤਾ

ਪਵਿੱਤਰਤਾ ਜੀਵਨ ਖੁਸ਼ੀ ਪੈਦਾ ਕਰਦੀ ਹੈ। ਪਵਿੱਤਰਤਾ ਉਹ ਵਤੀਰਾ ਹੈ ਜਿਸ ਦਾ

ਪ੍ਰਭਾਵ ਕੁਟੰਬੀਆਂ ਅਤੇ ਸਾਥੀਆਂ ਤੇ ਸ਼ੁਭ ਹੋਵੇ। ਪਵਿੱਤਰਤਾ ਮਨ ਦੀ ਉਸ ਅਵੱਸਥਾ ਨੂੰ ਹੀ ਕਿਹਾ ਜਾ ਸਕਦਾ ਹੈ ਜੋ ਇਤਨੀ ਬਲਵਾਨ ਹੋਵੇ ਕਿ ਦੂਜਿਆਂ ਤੇ ਉਸ ਪਵਿੱਤਰਤਾ ਦਾ ਪ੍ਰਭਾਵ ਪਵੇ। ਪਵਿੱਤਰਤਾ ਸਚਾਈ ਤੇ ਸੱਚ ਆਚਾਰ ਦਾ ਪਿਆਰ ਹੈ।

ਪਵਿੱਤਰਤਾ ਹਰੀ ਸਿਮਰਨ ਨਾਲ ਮਨੁੱਖੀ ਆਚਰਨ ਵਿਚ ਉਪਜਦੀ ਹੈ :

ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥

ਹਰੀ ਉੱਚੇ ਆਦਰਸ਼ਾਂ ਤੇ ਅਸੂਲਾਂ ਦਾ ਲਖਾਇਕ ਹੈ। ਉੱਚੇ ਆਦਰਸ਼ ਤੇ ਉੱਚੇ ਅਸੂਲਾਂ ਨੂੰ ਪਿਆਰਨ ਵਾਲੇ ਮਨੁੱਖੀ ਹਿਰਦੇ ਵਿਚ ਪਵਿੱਤਰਤਾ ਪੈਦਾ ਹੁੰਦੀ ਹੈ।

ਕਹਦੇ ਪਵਿਤੁ, ਸੁਣਦੇ ਪਵਿਤੁ, ਸੇ ਪਵਿਤੁ ਜਿਨੀ ਮੰਨਿ ਵਸਾਇਆ ॥

ਜਿਨ੍ਹਾਂ ਗੁਣਾਂ ਤੇ ਅਸੂਲਾਂ ਨੂੰ ਪਰਮਾਤਮਾ ਹਰੀ ਕਹਿੰਦੇ ਹਨ, ਉਹਨਾਂ ਅਸੂਲਾਂ ਦੀ ਸੂਝ ਗੁਰਬਾਣੀ ਵਿਚੋਂ ਹੁੰਦੀ ਹੈ।

ਮਨੁੱਖ ਪਵਿੱਤਰ ਤਦ ਹੀ ਰਹਿ ਸਕਦਾ ਹੈ ਜੇ ਉਸ ਦਾ ਆਲਾ ਦੁਆਲਾ ਤੇ ਉਸ ਦਾ ਵਾਯੂਮੰਡਲ ਸਾਰਾ ਪਵਿੱਤਰ ਹੋਵੇ। ਇਸ ਲਈ ਪਵਿੱਤਰਤਾ ਦੇ ਇੱਛਕ ਮਨੁੱਖ ਨੂੰ ਆਪਣੇ ਕੁਟੰਬੀਆਂ ਤੇ ਸਾਥੀਆਂ ਨੂੰ ਪਵਿੱਤਰ ਬਨਾਣ ਲਈ ਯਤਨ ਕਰਨਾ ਪਏਗਾ। ਸਾਰੇ ਪਵਿੱਤਰ ਹੋ ਜਾਣ ਤਦ ਹਰ ਮਨੁੱਖ ਲਈ ਪਵਿੱਤਰ ਰਹਿ ਸਕਣਾ ਸਹਿਲ ਹੋ ਜਾਂਦਾ ਹੈ, ਨਹੀਂ ਤੇ ਦੂਜਿਆਂ ਦੀ ਮੈਲ ਹੀ ਪਵਿੱਤਰਤਾ ਦੇ ਇੱਛਕ ਨੂੰ ਵੀ ਆ ਚੰਬੜਦੀ ਹੈ। ਤਾਂ ਤੇ ਹਰ ਇਕ ਲਈ ਸ਼ੁਭ ਭਾਵਨਾ ਹੀ ਪਵਿੱਤਰਤਾ ਦੀ ਲਖਾਇਕ ਹੈ। ਆਪਣੇ ਸਾਥੀਆਂ ਨੂੰ ਸਦਾਚਾਰਕ ਤੌਰ ਤੇ ਉੱਚਾ ਚੁੱਕਣ ਦਾ ਯਤਨ ਵੀ ਪਵਿੱਤਰਤਾ ਹੈ। ਭਲਾ ਸੋਚਣਾ, ਸੱਚ ਵਿਚਾਰਨਾ ਤੇ ਫਿਰ ਉਸ ਅਨੁਸਾਰ ਕਰਮ ਕਰਨਾ ਪਵਿੱਤਰਤਾ ਹੈ। ਸ਼ੁਭ-ਇੱਛਕ ਹੋਣਾ ਪਵਿੱਤਰ ਹੈ। ਇਹ ਕੁਝ ਹੋਣ ਲਈ ਲਬੁ, ਲੋਭ ਤੇ ਅਹੰਕਾਰੁ ਤੋਂ ਉੱਚਾ ਹੋਣ ਦੀ ਲੋੜ ਹੈ।

ਪਵਿੱਤਰ ਮਨ ਅਨੰਦ ਦੀ ਜ਼ਰੂਰੀ ਸ਼ਰਤ ਹੈ।

## 18. ਬਿਬੇਕ

ਨਿਰਮਲ ਮਨ ਖੁਸ਼ੀ ਦਾ ਆਧਾਰ ਹੈ, ਨਿਰਮਲ ਵਤੀਰੇ ਵਿਹਾਰ ਤੋਂ ਨਿਰਮਲ ਮਨ ਦਾ ਪਤਾ ਲੱਗਦਾ ਹੈ। ਨਿਰਮਲ ਮਨ ਕੇਵਲ ਗਿਆਨੀ ਪੁਰਸ਼ ਦਾ ਹੀ ਹੋ ਸਕਦਾ ਹੈ। ਪੂਰਨ ਗਿਆਨ ਉਥੇ ਹੈ ਜਿੱਥੇ ਭਰਮ ਨਹੀਂ ਹੈ ਸਗੋਂ ਦ੍ਰਿੜ੍ਹ ਵਿਸ਼ਵਾਸ ਤੇ ਸ਼ਰਧਾ ਹੈ। ਪੂਰਨ ਗਿਆਨ ਉਸ ਪਾਸੋਂ ਹੀ ਪਰਾਪਤ ਹੁੰਦਾ ਹੈ ਜਿਸ ਦਾ ਆਪਣਾ ਗਿਆਨ ਪੂਰਨ ਹੈ। ਆਪਣਾ ਗਿਆਨ ਉਸ ਦਾ ਪੂਰਨ ਹੈ ਜਿਸ ਨੇ ਸਾਖਿਆਤ ਪ੍ਰਭੂ ਦਰਸ਼ਨ ਕੀਤੇ ਹਨ। ਐਸਾ ਗਿਆਨ ਕੇਵਲ ਗੁਰੂ ਦਾ ਹੀ ਹੈ।

ਖੁਸ਼ੀ ਦਾ ਆਧਾਰ ਗਿਆਨ ਹੈ। ਗਿਆਨ ਦਾ ਭਾਵ ਅਸਲੀਅਤ ਦੀ ਸੂਝ ਹੈ। ਅਸਲੀਅਤ ਦਾ ਭਾਵ ਸਚਾਈ ਦਾ ਗਿਆਨ ਹੈ ਕਿ ਕਿਹੜੀਆਂ ਚੀਜ਼ਾਂ ਸਥਿਰ ਤੇ ਸਦੀਵੀ ਹਨ ਤੇ ਕਿਹੜੀਆਂ ਚੀਜ਼ਾਂ ਅਸਥਿਰ ਤੇ ਥੋਥੀਆਂ ਹਨ। ਅਸਲੀਅਤ ਦੇ ਗਿਆਨ ਤੋਂ ਭਾਵ ਹੈ ਕਿ ਇਹ ਨਿਰਣਾ ਕਰ ਸਕਣਾ ਕਿ ਸੱਚ ਕੀ ਹੈ ਤੇ ਝੂਠ ਕੀ ਹੈ, ਯੋਗ ਕੀ ਹੈ ਤੇ ਅਯੋਗ ਕੀ ਹੈ, ਆਦਿ। ਇਹ

ਬਿਬੇਕ ਹੈ। ਇਹ ਪੂਰਨ ਗਿਆਨ ਹੈ। ਇਸ ਗਿਆਨ ਦੀ ਸਹਾਇਤਾ ਨਾਲ ਹੀ ਮਨੁੱਖੀ ਵਿਚਾਰ ਤੇ ਵਿਹਾਰ ਨਿਰਮਲ ਹੁੰਦੇ ਹਨ।

ਜਿੱਥੇ ਸਹਸਾ ਹੈ ਭਾਵ ਅਗਿਆਨ ਹੈ, ਉਥੇ ਖੁਸ਼ੀ ਦੀ ਆਸ ਨਹੀਂ ਹੋ ਸਕਦੀ ਕਿਉਂਕਿ 'ਸਹਸੈ ਜੀਉ ਮੁਲੀਣੁ ਹੈ'।

ਸਹਸੈ ਜਾਂ ਅਬਿਬੇਕ ਵਿਚ ਮਨੁੱਖ ਵਿਚਾਰ ਤੇ ਵਿਹਾਰ ਦੀਆਂ ਗ਼ਲਤੀਆਂ ਕਰਦਾ ਹੈ ਤੇ ਉਹ ਗ਼ਲਤੀਆਂ ਉਸ ਦੇ ਮਨ ਨੂੰ ਗੰਧਲਾ ਕਰ ਦਿੰਦੀਆਂ ਹਨ। ਇੱਥੋਂ ਤੀਕ ਕਿ ਮਨੁੱਖ ਸਹਸੇ ਵਿਚ ਪੈ ਕੇ ਪਰਮਾਤਮਾ ਬਾਰੇ ਵੀ ਸ਼ੱਕ ਵਿਚ ਪੈ ਜਾਂਦਾ ਹੈ ਤੇ ਕਈ ਦੇਵੀ ਦੇਵਤੇ ਮੰਨ ਕੇ ਉਹਨਾਂ ਦੀ ਪੂਜਾ ਵਿਚ ਲੱਗ ਜਾਂਦਾ ਹੈ ਤੇ ਕਰਮ ਕਾਂਡ ਦਾ ਰਸਤਾ ਪਕੜ ਲੈਂਦਾ ਹੈ। ਇਸ ਤਰ੍ਹਾਂ ਮਨੁੱਖ ਖੁਆਰ ਹੁੰਦਾ ਹੈ।

ਮਨ ਦਾ ਸਹਸਾ ਕੇਵਲ ਗੁਰਬਾਣੀ ਦੇ ਵਿਚਾਰ ਦੁਆਰਾ ਹੀ ਦੂਰ ਹੋ ਸਕਦਾ ਹੈ। ਗੁਰੂ ਦਾ ਗਿਆਨ (ਸ਼ਬਦ) ਪੂਰਨ ਹੈ ਤੇ ਪੂਰਨ ਗਿਆਨ ਹੀ ਸਹਜ ਗਿਆਨ ਹੈ।

ਤਾਂ ਤੇ ਬਿਬੇਕ ਹੀ ਖੁਸ਼ੀ ਦਾ ਸਾਧਨ ਹੈ। ਜੀਵਨ ਦੇ ਹਰ ਸਮੇਂ ਤੇ ਹਰ ਸਥਾਨ ਤੇ ਬਿਬੇਕ ਦੀ ਲੋੜ ਹੈ। ਜਿਥੇ ਮਨੁੱਖ ਨਿਰਣਾ ਕਰ ਸਕੇ ਉਸ ਦੀ ਭਲਾਈ ਕਿਹੜਾ ਕੰਮ ਕਰਨ ਵਿਚ ਹੈ, ਉਥੇ ਉਹ ਸਫਲ ਭੀ ਹੋ ਜਾਂਦਾ ਹੈ ਤੇ ਇਸ ਤਰ੍ਹਾਂ ਖੁਸ਼ੀ ਨੂੰ ਵੀ ਪਰਾਪਤ ਹੁੰਦਾ ਹੈ। ਆਪਣੇ ਆਪ ਬਾਰੇ, ਆਪਣੇ ਆਦਰਸ਼ ਬਾਰੇ, ਆਦਰਸ਼ ਪਰਾਪਤੀ ਲਈ ਸਾਧਨਾ ਬਾਰੇ, ਤੇ ਹਰ ਚੀਜ਼ ਬਾਰੇ ਨਿਰਣਾ ਕਰ ਸਕਣ ਦੀ ਸਮਰੱਥਾ ਦੀ ਲੋੜ ਹੈ ਤੇ ਇਹ ਨਿਰਣੇ ਪੂਰਨ ਗਿਆਨ ਦੇ ਆਧਾਰ ਤੇ ਹੀ ਚੰਗੀ ਤਰ੍ਹਾਂ ਕੀਤੇ ਜਾ ਸਕਦੇ ਹਨ।

## 19. ਸੱਚ ਗ੍ਰਹਿਣ

ਮਨੁੱਖੀ ਜੀਵਨ ਦਾ ਕੋਈ ਮੰਤਵ ਹੈ। ਇਹ ਮੰਤਵ ਰੋਜ਼ਾਨਾ ਜੀਵਨ ਵਿਚ ਸੱਚ ਦਾ ਗ੍ਰਹਿਣ ਕਰਨਾ ਤੇ ਕੂੜ ਦਾ ਤਿਆਗ ਕਰਨਾ ਹੈ। ਪਰ ਆਮ ਮਨੁੱਖ ਸੱਚ ਦਾ ਤਿਆਗ ਕਰਦੇ ਹਨ ਤੇ ਕੂੜ ਨੂੰ ਗ੍ਰਹਿਣ ਕਰਦੇ ਹਨ। ਤ੍ਰਿਸ਼ਨਾ ਕਰਕੇ ਮਨੁੱਖ ਕੂੜ ਵਿਚ ਪਰਵਿਰਤ ਹੁੰਦਾ ਹੈ। ਸੱਚ ਦੀ ਪਰਾਪਤੀ ਨਾਮ ਅਭਿਆਸ ਨਾਲ ਹੁੰਦੀ ਹੈ। ਇਹ ਭਾਰਤੀ ਗਿਆਨ ਦਾ ਨਿਰਣਾ ਹੈ। ਕੂੜ ਨਾਲ ਕਮਾਈ ਕਰਕੇ ਬਾਹਰਲਾ ਜੀਵਨ ਤੇ ਸ਼ੋਭਾ ਵਾਲਾ ਹੋ ਸਕਦਾ ਹੈ, ਪਰ ਜ਼ਮੀਰ ਮਰ ਜਾਂਦੀ ਹੈ, ਮਨ ਮੈਲਾ ਹੋ ਜਾਂਦਾ ਹੈ। ਇਹ ਘਾਟੇ ਵਾਲਾ ਸੌਦਾ ਹੈ। ਅਨੰਦ ਪਰਾਪਤੀ ਮਨ ਨੂੰ ਸੱਚ ਦੁਆਰਾ ਨਿਰਮਲ ਰੱਖਣ ਨਾਲ ਹੋ ਸਕਦੀ ਹੈ। ਸੱਚ ਸਰਲ ਜੀਵਨ ਹੈ।

ਖੁਸ਼ੀ ਲਈ ਜੀਵਨ-ਸਰਲਤਾ ਦੀ ਲੋੜ ਹੈ। ਇਥੇ ਸਰਲਤਾ ਦਾ ਭਾਵ ਅੰਦਰੋਂ ਬਾਹਰੋਂ ਇਕ ਹੋਣਾ ਹੈ। ਸਰਲਤਾ ਪਾਖੰਡ ਦੇ ਉਲਟ ਭਾਵ ਵਿਚ ਇਥੇ ਵਰਤਿਆ ਹੈ। ਇਸ ਦਸ਼ਾ ਨੂੰ ਕਿਹਾ ਹੈ :

ਜੀਅਹੁ ਮੈਲੇ ਬਾਹਰਹੁ ਨਿਰਮਲ,
ਬਾਹਰਹੁ ਨਿਰਮਲ ਜੀਅਹੁ ਤ ਮੈਲੇ,
ਤਿਨੀ ਜਨਮੁ ਜੂਐ ਹਾਰਿਆ ॥

ਜੀਵਨ ਵਿਚ ਸਰਲਤਾ ਸੱਚ ਦਾ ਧਾਰਨੀ ਹੋਣ ਨਾਲ ਆਉਂਦੀ ਹੈ। ਸੱਚ ਸੰਸਾਰ ਵਿਚ ਸਭ ਤੋਂ ਵਧ ਸਰਲ ਚੀਜ਼ ਹੈ। ਸੱਚ ਉਹ ਹੈ ਜਿਸ ਵਿਚ ਬਨਾਵਟ ਨਹੀਂ ਹੈ। ਜੋ ਮਨੁੱਖ ਅੰਦਰੋਂ ਹੋਰ ਹੈ ਤੇ ਬਾਹਰੋਂ ਗੱਲਾਂ ਹੋਰ ਕਰਦਾ ਹੈ, ਉਹ ਸਰਲ ਤੇ ਸੱਚਾ ਨਹੀਂ ਹੈ। ਅੰਦਰੋਂ ਬਹੁਤ ਮਨੁੱਖ ਦੂਜੇ ਦੇ ਦੋਖੀ ਹੁੰਦਿਆਂ ਵੀ ਬਾਹਰੋਂ ਬੜੀਆਂ ਮਿੱਠੀਆਂ ਗੱਲਾਂ ਕਰਕੇ ਚੰਗੇ ਬਣਦੇ ਹਨ, ਇਕਰਾਰ ਕਰਦੇ ਹਨ ਪਰ ਉਸ ਨੂੰ ਪੂਰਾ ਕਰਨ ਦਾ ਮਨ ਵਿਚ ਕੋਈ ਵਿਚਾਰ ਨਹੀਂ ਹੁੰਦਾ, ਦੂਜੇ ਦੇ ਸਾਹਮਣੇ ਹੋਰ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਤੇ ਉਸ ਦੀ ਪਿੱਠ ਪਿੱਛੇ ਨਿੰਦਾ ਕਰਦੇ ਹਨ। ਭਾਵ ਜਿਸ, ਮਨੁੱਖ ਦੇ ਵਤੀਰੇ ਵਿਚ ਦ੍ਵੈਤ ਤੇ ਦੋਬਾਜਰਾ-ਪਨ ਹੈ, ਉਹ ਸਰਲ ਨਹੀਂ ਹੈ। ਇਹਨਾਂ ਲੋਕ੍ਾਂ ਦਾ ਵਤੀਰਾ ਹੈ :

ਕਹੈ ਨਾਨਕੁ ਜਿਨ ਸਚ ਤਜਿਆ, ਕੂੜੇ ਲਾਗੇ ॥

ਉਪਰ ਦੱਸੀ ਕਿਸਮ ਦੇ ਲੋਕ ਪਾਖੰਡੀ ਹਨ ਤੇ ਪਾਖੰਡ ਝੂਠ ਤੇ ਆਧਾਰਤ ਹੈ। ਉਹ ਲੋਕ ਇਕ ਨੂੰ ਕੁਝ ਹੋਰ, ਦੂਜੇ ਨੂੰ ਕੁਝ ਹੋਰ ਤੇ ਤੀਜੇ ਨੂੰ ਹੋਰ ਕਹਿੰਦੇ ਹਨ। ਇਹ ਲੋਕ ਖੁਸ਼ ਨਹੀਂ ਰਹਿ ਸਕਦੇ। ਇਹਨਾਂ ਨੂੰ ਆਪਣਾ ਪਾਜ ਖੁਲ੍ਹਣ ਦਾ ਸਦਾ ਡਰ ਰਹਿੰਦਾ ਹੈ।

ਇਹ ਪਾਖੰਡ ਦਾ ਵਤੀਰਾ ਮਨੁੱਖ ਆਪਣੇ ਲਾਲਚ ਦੇ ਅਧੀਨ ਹੋ ਕੇ ਧਾਰਨ ਕਰਦਾ ਹੈ। ਜਿਸ ਤਰੀਕੇ ਨਾਲ ਛਲ, ਕਪਟ ਅਥਵਾ ਧੋਖੇ ਨਾਲ, ਇਹਨਾਂ ਲੋਕਾਂ ਦਾ ਸੁਆਰਥ ਸਿੱਧ ਹੋ ਸਕਦਾ ਹੈ, ਉਹ ਹੀ ਚਕਮਾ ਉਹ ਦੂਜੇ ਨੂੰ ਦੇ ਦਿੰਦੇ ਹਨ। ਝੂਠ ਬੋਲ ਕੇ ਦੂਜੇ ਦਾ ਘਰ ਪੂਰਾ ਕਰ ਦਿੰਦੇ ਹਨ। ਇਸ ਨੂੰ ਤ੍ਰਿਸ਼ਨਾ ਕਿਹਾ ਹੈ।

ਤ੍ਰਿਸਨਾ ਵਡਾ ਰੋਗੁ ਲਗਾ, ਮਰਣੁ ਮਨਹੁ ਵਿਸਾਰਿਆ ॥

ਤ੍ਰਿਸ਼ਨਾ ਮਨੁੱਖ ਵਿਚ ਮਾਇਆ ਦੀ ਹੈ, ਪ੍ਰਤਿਸ਼ਠਤਾ ਦੀ ਹੈ, ਆਦਿ। ਪਾਖੰਡ ਤੇ ਕੂੜ ਦਾ ਵਿਹਾਰ ਕਰਨ ਨਾਲ ਮਨੁੱਖ ਮਾਇਆ ਪਰਾਪਤ ਕਰਨ ਵਿਚ ਬਹੁਤ ਵਾਰੀ ਸਫਲ ਹੋ ਜਾਂਦਾ ਹੈ। ਪਰ ਮਾਇਆ ਦਾ ਲਾਲਚ ਉਸ ਵਿਚ ਕਿਉਂ ਹੈ ਤੇ ਇਹ ਲਾਲਚ ਕਿਉਂ ਵਧਦਾ ਹੈ :

'ਮਰਣੁ ਮਨਹੁ ਵਿਸਾਰਿਆ'

ਮਨੁੱਖ ਇਹ ਭੁੱਲ ਜਾਂਦਾ ਹੈ ਕਿ ਉਸ ਦੇ ਜੀਵਨ ਦਾ ਅੰਤ ਹੈ ਤੇ ਨਾਲ ਹੀ ਕੀਤੇ ਕੁਕਰਮਾਂ ਦਾ ਫਲ ਹੈ-ਇਹ ਹੈ 'ਮਰਣੁ ਮਨਹੁ ਵਿਸਾਰਿਆ।'

ਭਾਵੇਂ ਕੁਝ ਕਾਰਨ ਹੋਣ, ਪਰ ਇਹ ਗੱਲ ਠੀਕ ਹੈ ਕਿ ਪਾਖੰਡੀ ਆਦਮੀ ਖੁਸ਼ ਨਹੀਂ ਰਹਿ ਸਕਦਾ ਤੇ ਸਰਲ ਮਨੁੱਖ ਅਨੰਦ ਪਰਾਪਤ ਕਰਦਾ ਹੈ।

## 20. ਅੰਦਰੋਂ ਬਾਹਰੋਂ ਇਕ ਹੋਣਾ

ਮਨੁੱਖੀ ਜੀਵਨ (ਜਨਮ-ਰਤਨ) ਬੜੀ ਅਮੋਲਕ ਦਾਤ ਹੈ। ਚੰਗਾ ਜੀਵਨ ਜੀਣਾ ਵਡਮੁੱਲਾ ਵਾਪਾਰ ਹੈ। ਇਹ ਵਾਪਾਰ ਨਿਰਮਲ ਮਨ ਦੁਆਰਾ ਹੀ ਸਫਲ ਹੁੰਦਾ ਹੈ। ਨਿਰਮਲ ਮਨ ਉਹ ਹੈ ਜਿਥੇ ਕੂੜ ਨਹੀਂ ਹੈ, ਭਾਵ ਮਾਇਆ ਦਾ ਲਾਲਚ ਨਹੀਂ ਹੈ ਅਤੇ ਜਿਸ ਦੀਆਂ ਸਾਰੀਆਂ ਇੱਛਾ ਸਚਾਈ ਦੇ ਅਧੀਨ ਤੁਰਦੀਆਂ ਹਨ। ਨਿਰਮਲ ਮਨ ਵਿਚੋਂ ਨਿਰਮਲ ਕਰਨੀ ਉਪਜਦੀ ਹੈ ਜੋ ਗੁਰੂ ਦੀ ਆਗਿਆ (ਬਾਣੀ) ਦੇ ਅਨੁਕੂਲ ਹੁੰਦੀ ਹੈ।

ਨਿਰਮਲ ਮਨ ਹੀ ਮਨੁੱਖ ਨੂੰ ਖੁਸ਼ੀ ਦੇ ਸਕਦਾ ਹੈ। ਨਿਰਮਲ ਮਨ ਵਿਚੋਂ ਹੀ ਨਿਰਮਲ ਕਰਮ ਨਿਕਲਦੇ ਹਨ। ਮਨ ਨਿਰਮਲ ਹੋਵੇ ਤੇ ਕਰਮ ਨਿਰਮਲ ਹੋਣ ਤੇ ਤਦ ਕਿਸੇ ਮਨੁੱਖ ਨੂੰ ਕਿਹਾ ਜਾਂਦਾ ਹੈ :

'ਜੀਅਹੁ ਨਿਰਮਲ ਬਾਹਰਹੁ ਨਿਰਮਲ ॥'

ਐਸੀ ਕਰਨੀ ਉਹ ਕਰ ਸਕਦਾ ਹੈ ਜਿਸ ਦੇ ਹਿਰਦੇ ਵਿਚੋਂ ਕੂੜ ਦਾ ਅਭਾਵ ਹੋਵੇ। ਕੂੜ ਦਾ ਅਭਾਵ ਕਿਸੇ ਹਿਰਦੇ ਵਿਚੋਂ ਤਦ ਹੁੰਦਾ ਹੈ ਜੇ ਸੱਚਾਈ ਦੇ ਪਿਆਰ ਕਰਕੇ ਮਨੁੱਖ ਦੀਆਂ ਵਾਸ਼ਨਾਵਾਂ ਤੇ ਤ੍ਰਿਸ਼ਨਾ ਖ਼ਤਮ ਹੋ ਗਏ ਹੋਣ, ਕੂੜ ਕੀ ਸੋਇ ਪਹੁਚੈ ਨਾਹੀ, ਮਨਸਾ ਸਚਿ ਸਮਾਣੀ ॥

ਕੂੜ ਦੀ ਲੇਸ ਮਾਤਰ ਵੀ ਜਦੋਂ ਹਿਰਦੇ ਵਿਚ ਨਾ ਰਹਿ ਜਾਏ, ਤਦ ਮਨੁੱਖ ਅੰਦਰੋਂ ਬਾਹਰੋਂ ਇਕ ਹੁੰਦਾ ਹੈ। ਕੂੜ ਉਤਨੇ ਤੀਕ ਦੂਰ ਨਹੀਂ ਹੁੰਦਾ, ਜਿਤਨੇ ਤੀਕ ਮਨੁੱਖ ਨੂੰ ਤ੍ਰਿਸ਼ਨਾ ਹੈ ਤੇ ਉਸ ਦੀ ਪੂਰਤੀ ਲਈ ਮਨੁੱਖੀ ਹਿਰਦੇ ਵਿਚ ਮਾਇਆ ਦਾ ਲਾਲਚ ਹੈ।

ਇਹ ਤ੍ਰਿਸ਼ਨਾ ਤੇ ਖ਼ਾਹਿਸ਼ਾਂ ਬਾਣੀ ਦੇ ਵਿਚਾਰ ਨਾਲ ਮਰਦੀਆਂ ਹਨ। ਬਾਣੀ ਦੇ ਵਿਚਾਰ ਨਾਲ ਮਨੁੱਖ ਵਿਚ ਉਸ ਪਰਚਾਰ ਦੀ ਕਰਨੀ ਲਈ ਇੱਛਾ ਪੈਦਾ ਹੁੰਦੀ ਹੈ ਜੋ ਗੁਰੂ ਨੇ ਦੱਸੀ ਹੈ ਤੇ ਕੀਤੀ ਹੈ। ਗੁਰੂ ਦੀ ਅਗਵਾਈ ਹੀ ਮਨੁੱਖੀ ਮਨ ਨੂੰ ਨਿਰਮਲ ਕਰਦੀ ਹੈ। ਨਿਰਮਲ ਮਨ ਹੀ ਜੀਵਨ ਰਤਨ ਹੈ। ਇਹ ਰਤਨ ਮਨੁੱਖ ਦਾ ਕੀਮਤੀ ਖ਼ਜ਼ਾਨਾ ਹੈ ਤੇ ਉਸ ਦੀ ਖੁਸ਼ੀ ਦਾ ਕਾਰਨ ਹੈ।

## 21. ਸਨਮੁਖਤਾ

ਸਨਮੁਖ ਉਹ ਸਿੱਖ ਹੁੰਦਾ ਹੈ ਜੋ ਹਰ ਤਰ੍ਹਾਂ ਗੁਰੂ ਦੇ ਦਸੇ ਜ਼ਬਤ ਨੂੰ ਪਰਵਾਨੋ ਕਰਦਾ ਹੈ।

ਜ਼ਬਤ ਵਿਚ ਖੁਸ਼ੀ ਹੈ। ਜਿਤਨਾ ਕਿਸੇ ਮਨੁੱਖ ਨੇ ਆਪਣੇ ਆਪ ਨੂੰ ਜ਼ਬਤ ਵਿਚ ਰਖਿਆ ਹੋਇਆ ਹੈ, ਉਤਨਾ ਹੀ ਉਹ ਖੁਸ਼ ਰਹੇਗਾ। ਜ਼ਬਤ ਦਾ ਭਾਵ ਹੈ ਆਪਣੇ ਵਿਚਾਰਾਂ, ਕਰਣੀ ਤੇ ਸਰੀਰਕ ਹਰਕਤਾਂ ਤੇ ਜ਼ਬਤ। ਜ਼ਬਾਨ ਦਾ ਜ਼ਬਤ ਵੀ ਵੱਡੀ ਚੀਜ਼ ਹੈ। ਨਿਤ ਦਾ ਸਾਰਾ ਪ੍ਰੋਗਰਾਮ ਇਕ ਨੇਮ ਵਿਚ ਨਿਭਾਣਾ ਹੀ ਜ਼ਬਤ ਹੈ। ਸਮੇਂ ਦੀ ਪਾਬੰਦੀ ਰਖਣਾ ਤੇ ਬਾਕਾਇਦਗੀ ਰਖਣਾ ਵੀ ਜ਼ਬਤ ਹੈ। ਬਚਨ ਦੀ ਪਾਲਣਾ ਕਰਨੀ ਵੀ ਜ਼ਬਤ ਹੈ। ਮਨ ਨੂੰ ਨਿਰਮਲ ਰਖਣਾ ਇਕ ਜ਼ਬਤ ਹੈ। ਭਾਵ, ਹਰ ਸ਼ੁਭ ਵਤੀਰਾ ਜ਼ਬਤ ਦਾ ਹੀ ਫਲ ਹੈ।

ਜ਼ਬਤ ਦੀ ਸਿਖਲਾਈ ਦੋ ਤਰੀਕਿਆਂ ਨਾਲ ਹੋ ਸਕਦੀ ਹੈ। ਇਕ ਤਰੀਕਾ ਹੈ, ਅੰਦਰੋਂ ਜ਼ਬਤ ਦੀ ਉਤਪਤੀ। ਭਾਵ ਆਪਣੇ ਮਨ ਨਾਲ ਆਪ ਹੀ ਦ੍ਰਿੜ੍ਹ ਫੈਸਲਾ ਕਰਨਾ ਕਿ ਮੈਂ ਇਸ ਤਰ੍ਹਾਂ ਤੇ ਸਤਰ ਦਾ ਵਤੀਰਾ ਰਖਾਂਗਾ ਤੇ ਫਿਰ ਫੈਸਲੇ ਦੀ ਪਾਲਣਾ ਕਰਨਾ। ਦੂਜਾ ਜ਼ਬਤ ਪੈਦਾ ਕਰਨ ਦਾ ਤਰੀਕਾ ਸਿੱਖੀ ਦਾ ਹੈ ਜਾਂ ਸਨਮੁਖਤਾ ਦਾ ਹੈ। ਉਹ ਇਹ ਹੈ ਕਿ ਹੁਕਮ, ਆਗਿਆ ਗੁਰੂ ਦੀ ਚਲਦੀ, ਵਰਤਣੀ ਹੈ। ਜਿਵੇਂ ਗੁਰੂ ਨੇ ਹੁਕਮ ਕੀਤਾ ਹੈ, ਇਨ ਬਿਨ ਉਸੇ ਤਰ੍ਹਾਂ

ਕਰਨਾ ਹੈ। ਜ਼ਬਤ ਦੇ ਅਸੂਲ ਆਪਣੇ ਨਾਲੋਂ ਬਹੁਤ ਵੱਧ ਮਹਾਨ ਵਿਅਕਤੀ ਨੇ ਦਿੱਤੇ ਹਨ ਤੇ ਉਸ ਵਿਅਕਤੀ ਦੇ ਪਿਆਰ ਤੇ ਸਤਿਕਾਰ ਨੇ ਸਿੱਖ ਵਿਚ ਜ਼ਬਤ ਦੀ ਅਨੁਸਾਰਤਾ ਲਿਆਣੀ ਹੈ। ਦੂਜਾ ਤਰੀਕਾ ਵਧੇਰੇ ਸਫਲ ਰਿਹਾ ਹੈ-

ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥
ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੈ ॥

ਇਸ ਹਾਲਤ ਵਿਚ ਗੁਰੂ ਦਾ ਪਿਆਰ ਮਨੁੱਖ ਨੂੰ ਜ਼ਬਤ ਭੰਗ ਨਹੀਂ ਕਰਨ ਦਿੰਦਾ।

ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥

ਤੇ ਗੁਰੂ ਦੇ ਹਰ ਅਸੂਲ ਨੂੰ ਪੂਰੀ ਤਰ੍ਹਾਂ ਮੰਨਣਾ ਹੈ, ਆਪਣੀ ਚਤੁਰਾਈ ਤੇ ਹੰਕਾਰ ਲਈ ਉਥੇ ਫਿਰ ਥਾਂ ਨਹੀਂ ਰਹਿੰਦੀ।

ਆਪੁ ਛਡਿ ਸਦਾ ਰਹੈ ਪਰਣੈ, ਗੁਰ ਬਿਨੁ ਅਵਰੁ ਨ ਜਾਣੈ ਕੋਇ ॥

ਆਪਣੀ ਚਤੁਰਾਈ, ਸੁਆਰਥ ਤੇ ਮਨ ਦੀ ਕਮਜ਼ੋਰੀ ਜ਼ਬਤ ਨੂੰ ਨਿਭਾਣ ਨਹੀਂ ਦਿੰਦੇ। ਜਦੋਂ ਸੁਆਰਥ ਹੋਵੇ, ਮਨ ਆਪਣੇ ਮਿੱਥੇ ਵਿਰੁੱਧ ਦਲੀਲ ਦੇ ਕੇ, ਮਨੁੱਖ ਨੂੰ ਕੁਰਾਹੇ ਪਾ ਸਕਦਾ ਪਰ ਗੁਰੂ ਦੇ ਦਿੱਤੇ ਜ਼ਬਤ ਵਿਚ ਇਹ ਨਹੀਂ ਹੋ ਸਕਦਾ।

## 22. ਮੁਕਤੀ

ਮਨੁੱਖ ਦਾ ਆਪਣਾ ਵਿਚਾਰ ਤੇ ਹੋਰ ਸੰਸਾਰ ਦੇ ਵਿਚਾਰਵਾਨਾਂ ਦਾ ਨਿਰਣਾ ਮਨੁੱਖ ਨੂੰ ਇਸ ਸਿਧਾਂਤ ਤੇ ਅਪੜਾਂਦਾ ਹੈ ਕਿ ਜਦੋਂ ਤੀਕ ਮਨੁੱਖ ਮੁਕਤ (ਅਜ਼ਾਦ) ਨਹੀਂ ਹੈ, ਉਦੋਂ ਤਕ ਉਹ ਅਨੰਦ ਦਾ ਅਨੁਭਵ ਨਹੀਂ ਕਰ ਸਕਦਾ। ਮੁਕਤੀ ਮਨੁੱਖੀ ਕਮਜ਼ੋਰੀਆਂ ਤੋਂ ਮੁਕਤ ਹੋਣ ਦਾ ਨਾਮ ਹੈ। ਇਹ ਮੁਕਤੀ ਸ਼ੁਭ ਵਿਚਾਰਾਂ ਦੀ ਪਰੇਰਨਾ ਨਾਲ ਹੀ ਪਰਾਪਤ ਹੋ ਸਕਦੀ ਹੈ। ਸ਼ੁਭ ਵਿਚਾਰ ਗੁਰਬਾਣੀ ਵਿਚ ਅੰਕਤ ਹਨ। ਇਸੇ ਲਈ ਬਾਣੀ ਮਹਾਨ ਹੈ।

ਮੁਕਤੀ ਸ੍ਵੈ-ਪੂਰਣਤਾ ਨਾਲ ਹੀ ਪਰਾਪਤ ਹੁੰਦੀ ਹੈ। ਸ੍ਵੈ-ਪੂਰਣਤਾ ਮਨੁੱਖੀ ਕਮਜ਼ੋਰੀਆਂ ਤੋਂ ਛੁਟਕਾਰਾ ਜਾਂ ਮੁਕਤੀ ਪਾਉਣ ਦਾ ਹੀ ਨਾਂ ਹੈ। ਕਮਜ਼ੋਰੀਆਂ ਲਬੁ. ਲੋਭੁ, ਅਹੰਕਾਰੁ ਆਦਿ ਅਧੀਨ ਹੋਣ ਨਾਲ ਹੀ ਪੈਦਾ ਹੁੰਦੀਆਂ ਹਨ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ-ਇਹ ਕਮਜ਼ੋਰੀਆਂ ਦੇ ਵੱਡੇ ਰੂਪ ਹਨ ਤੇ ਸਾਰੀਆਂ ਮਨੁੱਖੀ ਕਮਜ਼ੋਰੀਆਂ ਇਹਨਾਂ ਪੰਜਾਂ ਅਧੀਨ ਵੰਡੀਆਂ ਜਾ ਸਕਦੀਆਂ ਹਨ ਤੇ ਇਹ ਮੁੱਖ ਪੰਜ ਹੀ ਨਿੱਕੀਆਂ ਵੱਡੀਆਂ ਹੋਰ ਕਮਜ਼ੋਰੀਆਂ ਦੀ ਜੜ੍ਹ ਹਨ। ਇਹਨਾਂ ਕਮਜ਼ੋਰੀਆਂ ਤੋਂ ਮੁਕਤ ਹੋਣ ਨਾਲ ਹੀ ਮੁਕਤੀ ਪਰਾਪਤ ਹੁੰਦੀ ਹੈ ਤੇ ਇਹ ਮੁਕਤੀ ਹੀ ਖੁਸ਼ੀ ਦੀ ਜ਼ਰੂਰੀ ਸ਼ਰਤ ਹੈ। ਜਿਤਨੇ ਤੀਕ ਮਨੁੱਖ ਕਿਸੇ ਦੇ ਅਧੀਨ ਹੈ, ਇਤਨੇ ਤੀਕ ਉਹ ਖੁਸ਼ ਨਹੀਂ ਕਿਹਾ ਜਾ ਸਕਦਾ।

ਪੰਜ ਵਿਕਾਰਾਂ ਤੋਂ ਜ਼ਬਤ ਰਾਹੀਂ ਹੀ ਮੁਕਤ ਹੋਇਆ ਜਾ ਸਕਦਾ ਹੈ। ਜੇ ਕਾਮ ਤੇ ਜ਼ਬਤ ਪਰਾਪਤ ਹੋ ਜਾਏ ਤਾਂ ਕਾਮ ਜਿੱਤਿਆ ਗਿਆ ਤੇ ਮਨੁੱਖ ਉਸ ਕਮਜ਼ੋਰੀ ਤੋਂ ਮੁਕਤ ਹੋ ਗਿਆ। ਜੇ ਕ੍ਰੋਧ ਤੇ ਜ਼ਬਤ ਪਰਾਪਤ ਹੋ ਜਾਏ ਤਾਂ ਮਨੁੱਖ ਕ੍ਰੋਧ ਤੋਂ ਮੁਕਤੀ ਪਰਾਪਤ ਕਰ ਲੈਂਦਾ ਹੈ।

ਇਹ ਜ਼ਬਤ ਗੁਰੂ ਦੇ ਚਰਣੀ ਲਗਣ ਨਾਲ ਹੀ ਪਰਾਪਤ ਹੁੰਦਾ ਹੈ। ਗੁਰੂ ਨੇ ਜ਼ਬਤ ਜਾਂ

ਮੁਕਤੀ ਦੇ ਅਸੂਲ ਦੱਸ ਦਿੱਤ ਹਨ। ਉਹ ਅਸੂਲ ਬਦਲੇ ਨਹੀਂ ਜਾ ਸਕਦੇ। ਮਨਮੁੱਖ ਜਾਂ ਬੇਮੁੱਖ ਪੁਰਸ਼ ਉਹਨਾਂ ਅਸੂਲਾਂ ਨੂੰ ਪਿੱਠ ਦੇ ਜਾਂਦਾ ਹੈ ਤੇ ਬੰਧਨ ਵਿਚ ਰਹਿੰਦਾ ਹੈ। ਗੁਰਮੁਖ ਪੁਰਸ਼ ਉਹਨਾਂ ਅਸੂਲਾਂ ਦੀ ਪਾਲਣਾ ਕਰਦਾ ਹੈ ਤੇ ਕਮਜ਼ੋਰੀਆਂ ਤੋਂ ਮੁਕਤ ਹੋ ਜਾਂਦਾ ਹੈ। ਗੁਰੂ ਦੀ ਹਸਤੀ ਦਾ ਪਿਆਰ ਹੀ ਇਹ ਕਰਾਮਾਤ ਕਰਦਾ ਹੈ।

## 23. ਸ਼ੁਭ ਪਰੇਰਨਾ

ਗੁਰੂ ਦਾ ਸਚਾਈ ਬਾਰੇ ਗਿਆਨ ਸ਼ਬਦ ਜਾਂ ਜ਼ਾਤੀ ਅਨੁਭਵ ਤੇ ਆਧਾਰਤ ਹੈ। ਪਰਮਾਤਮਾ ਆਪ ਸ਼ਬਦ ਵਿਚੋਂ ਬੋਲਦਾ ਹੈ। ਉਸ ਦੀ ਸਿੱਖਿਆ ਸਚਾਈ ਦਾ ਗਿਆਨ ਦਿੰਦੀ ਹੈ। ਸਚਾਈ ਦਾ ਗਿਆਨ ਹੀ ਮਨੁੱਖ ਲਈ ਅਨੰਦ ਦਾ ਮਾਰਗ ਹੈ।

ਮਨੁੱਖੀ ਮਨ ਕਿਸੇ ਆਦਰਸ਼ ਤੇ ਤਦ ਹੀ ਟਿਕ ਸਕਦਾ ਹੈ ਜੇ ਉਸ ਨੂੰ ਰੋਜ਼ ਹੀ ਉਸ ਆਦਰਸ਼ ਲਈ ਪਰੇਰਨਾ ਮਿਲਦੀ ਰਹੇ। ਜੇ ਇਸ ਤਰ੍ਹਾਂ ਨਾ ਹੋਵੇ ਤਾਂ ਛੇਤੀ ਹੀ ਮਨੁੱਖ ਉਸ ਆਦਰਸ਼ ਤੋਂ ਖੁੰਝ ਜਾਂਦਾ ਹੈ, ਉਸ ਵਿਚ ਕਮਜ਼ੋਰੀ ਪੈਦਾ ਹੋ ਜਾਂਦੀ ਹੈ ਤੇ ਹੌਲੀ ਹੌਲੀ ਆਦਰਸ਼ਕ ਜੀਵਨ ਤੋਂ ਨਿਪਟ ਬੇਖ਼ਬਰ ਹੋ ਜਾਂਦਾ ਹੈ। ਮਨੁੱਖੀ ਮਨ ਨੂੰ ਇਕ ਟੀਚੇ ਤੇ ਕੇਵਲ ਰੋਜ਼ਾਨਾ ਪ੍ਰੇਰਨਾ ਨਾਲ ਹੀ ਰਖਿਆ ਜਾ ਸਕਦਾ ਹੈ। ਮਨ ਨੂੰ ਜਿਤਨਾ ਸਮਾਂ ਗੁਰੂ ਦੇ ਹੋਣ ਦਾ ਵਿਸ਼ਵਾਸ ਬਣਿਆ ਰਹੇ, ਉਤਨਾ ਸਮਾਂ ਉਹ ਉਚੇ ਸਤਰ ਤੇ ਵੀ ਰਹਿੰਦਾ ਹੈ। ਜਿਤਨੇ ਤੀਕ ਗੁਰੂ ਦੀ ਸ਼ਖ਼ਸੀਅਤ ਉਸ ਦੀਆਂ ਅੱਖਾਂ ਸਾਹਮਣੇ ਬਣੀ ਰਹਿੰਦੀ ਹੈ, ਉਤਨੇ ਤੀਕ ਉਹ ਕੁਕਰਮ ਤੇ ਕਮਜ਼ੋਰੀਆਂ ਤੋਂ ਬਚਿਆ ਰਹਿੰਦਾ ਹੈ। ਮਨ ਦੇ ਇਸ ਸੁਭਾ ਨੂੰ ਹੀ ਦ੍ਰਿਸ਼ਟੀ ਵਿਚ ਰੱਖ ਕੇ ਨਿਤਨੇਮ ਦਾ ਅਸੂਲ ਬਣਾਇਆ ਗਿਆ ਹੈ।

ਨਿਤਨੇਮ ਮੁੜ ਮੁੜ ਬਾਣੀ ਤੋਂ ਪਰੇਰਨਾ ਲੈਣਾ ਹੈ। ਦਿਨ ਵਿਚ ਕਈ ਵਾਰੀ ਸ਼ੁਭ ਪਰੇਰਨਾ ਪਰਾਪਤ ਹੋਵੇ, ਤਦ ਹੀ ਮਨੁੱਖ ਉੱਚੇ ਪੱਧਰ ਤੇ ਰਹਿ ਸਕਦਾ ਹੈ। ਨਿਤਨੇਮ ਸਾਰਾ ਜੀਵਨ ਹੀ ਕਰਨਾ ਪੈਂਦਾ ਹੈ। ਜਦੋਂ ਹੀ ਮਨ ਦੀ ਕਸਕ ਘਟਾਈ ਜਾਏ, ਮਨ ਸਿਥਲ ਹੋ ਜਾਂਦਾ ਹੈ।

ਨਿਤਨੇਮ ਉਤਮ ਬਾਣੀ ਦਾ ਹੀ ਲਾਭਦਾਇਕ ਹੁੰਦਾ ਹੈ। ਗੁਰੂ ਦੀ ਬਾਣੀ ਹੀ ਉਤਮ (ਸੱਚੀ) ਬਾਣੀ ਹੈ। ਸੰਸਾਰ ਦੀਆਂ ਧਾਰਮਕ ਪੁਸਤਕਾਂ ਹੀ ਮਨੁੱਖੀ ਮਨ ਨੂੰ ਆਦਰਸ਼ ਵਲ ਪਰੇਰਤ ਰੱਖ ਸਕਦੀਆਂ ਹਨ। ਇਹ ਬਾਣੀ ਮਨੁੱਖ ਵਿਚ ਅੰਮ੍ਰਿਤ-ਜੀਵਨ ਪੈਦਾ ਕਰਦੀ ਹੈ। ਅੰਮ੍ਰਿਤ-ਜੀਵਨ ਹੈ ਪਵਿੱਤਰਤਾ, ਮਿਠਾਸ ਤੇ ਸੀਤਲਤਾ ਦਾ ਜੀਵਨ। ਬਾਣੀ ਪਰੇਰਨਾ ਮਨੁੱਖ ਨੂੰ ਰੱਬੀ ਰੰਗ ਵਿਚ ਰਖਦੀ ਹੈ।

> ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ,
> ਜਪਿਹੁ ਸਾਰਿਗ ਪਾਣੀ॥

ਬਾਣੀ ਮਨੁੱਖ ਨੂੰ ਉੱਚੇ ਆਦਰਸ਼ ਵਲ ਪਰੇਰਤ ਕਰਦੀ ਹੈ ਤੇ ਉੱਚੇ ਆਦਰਸ਼ ਦੀ ਲਗਨ ਹੀ ਮਨੁੱਖ ਨੂੰ ਖੁਸ਼ੀ ਪਰਦਾਨ ਕਰਦੀ ਹੈ।

## 24. ਸ਼ਿਵਮ

ਸੱਚੀ ਬਾਣੀ ਦੀ ਪਰੇਰਨਾ ਸਦਾ ਮਨੁੱਖ ਲਈ ਕਲਿਆਣਕਾਰੀ ਹੈ ਤੇ ਮਨੁੱਖ ਦੀ ਖੁਸ਼ੀ

ਵਿਚ ਵਾਧਾ ਕਰਦੀ ਹੈ, ਉਸ ਨੂੰ ਸੋਹਣਾ ਜੀਵਨ-ਢੰਗ ਪਰਦਾਨ ਕਰਕੇ। ਬਾਣੀ ਹੈ ਹੀ ਉਹ ਜੋ ਮਨੁੱਖ ਲਈ ਕਲਿਆਣਕਾਰੀ ਹੋਵੇ, ਸ਼ੁਭ ਪਰੇਰਨਾ ਦੇਵੇ, ਮਨੁੱਖ ਨੂੰ ਭਲੇ ਪਾਸੇ ਲਾਵੇ, ਉਸ ਨੂੰ ਉਤਸ਼ਾਹ, ਦ੍ਰਿੜ੍ਹਤਾ, ਨਿਆਏ-ਸ਼ੀਲਤਾ, ਨਿਰਭੈਤਾ, ਸਚਾਈ ਤੇ ਉਦੇਸ਼ ਦਾ ਪਿਆਰ ਪਰਦਾਨ ਕਰੇ। ਸੱਚਾ ਸਾਹਿਤ ਮਨੁੱਖ ਵਿਚ ਦੈਵੀ ਗੁਣ ਉਤਪੰਨ ਕਰਦਾ ਹੈ।

ਖੁਸ਼ੀ ਦੇ ਇਛਕ੍ਰ ਨੂੰ ਕੱਚੀ ਬਾਣੀ ਤੋਂ ਬਚਣਾ ਚਾਹੀਦਾ ਹੈ। ਕੱਚੀ ਬਾਣੀ ਵਿਚ ਭਾਵੇਂ ਕੁਝ ਰਸ ਵੀ ਹੋਵੇ ਪਰ ਉਸ ਦੀ ਮੂਲ ਪਰੇਰਨਾ ਆਚਰਨ ਲਈ ਹਾਨੀਕਾਰਕ ਹੁੰਦੀ ਹੈ। ਕੱਚੀ ਬਾਣੀ ਦੀ ਮੂਲ ਪਰੇਰਨਾ ਮਾਇਆ ਲਈ ਯਤਨ-ਸ਼ੀਲ ਹੋਣ ਦੀ ਹੁੰਦੀ ਹੈ।

ਚਿਤੁ ਜਿਨ ਕਾ ਹਿਰਿ ਲਇਆ ਮਾਇਆ, ਬੋਲਨਿ ਪਏ ਰਵਾਣੀ ॥

ਇਹ ਬਾਣੀ ਮਨੁੱਖ ਵਿਚ ਕਾਮ ਦੀ ਬ੍ਰਿਤੀ ਲਿਆਂਦੀ ਹੈ, ਲੋਭ ਤੇ ਅਹੰਕਾਰ ਉਤਪੰਨ ਕਰਦੀ ਹੈ ਤੇ ਮਨੁੱਖ ਵਿਚ ਕਚਿਆਈ ਲਿਆਂਦੀ ਹੈ।

ਕਹਦੇ ਕਚੇ, ਸੁਣਦੇ ਕਚੇ, ਕਚੀ ਆਖਿ ਵਖਾਣੀ ॥

ਖੁਸ਼ੀ ਦੇ ਯਾਚਕ ਨੂੰ ਕੇਵਲ ਕਲਿਆਣਕਾਰੀ ਸਾਹਿਤ ਤੇ ਸੱਚੀ ਬਾਣੀ ਦਾ ਵਿਚਾਰ ਕਰਨਾ ਚਾਹੀਦਾ ਹੈ ਤੇ ਉਸ ਨੂੰ ਰੋਜ਼ਾਨਾ ਪਰੇਰਨਾ ਲਈ ਰੋਜ ਪੜ੍ਹਨਾ ਚਾਹੀਦਾ ਹੈ। ਸੱਚੀ ਬਾਣੀ ਸ਼ਿਵਮ ਪਰਦਾਨ ਕਰਦੀ ਹੈ ਤੇ ਨਾਲ ਹੀ ਉਸ ਵਿਚ ਸੁੰਦਰਮ ਵੀ ਹੁੰਦਾ ਹੈ, ਸਤਿਅਮ ਤੇ ਸੱਚੀ ਬਾਣੀ ਦੀ ਮੁੱਖ ਚੀਜ਼ ਹੈ। ਖੁਸ਼ੀ ਦੇ ਯਾਚਕ ਨੂੰ ਐਸੀ ਬਾਣੀ ਜਾਂ ਸਾਹਿਤ ਦਾ ਹੀ ਅਧਿਐਨ ਕਰਨਾ ਚਾਹੀਦਾ ਹੈ। ਧਰਮ ਗ੍ਰੰਥਾਂ ਦੀ ਬਾਣੀ ਐਸੀ ਹੈ। ਇਹ ਸੱਚੇ ਗੁਰੂ ਦੀ ਬਾਣੀ ਹੈ।

## 25. ਸੱਚ ਦਾ ਪਿਆਰ

ਗੁਰਬਾਣੀ ਮਨੁੱਖੀ ਹਿਰਦੇ ਵਿਚ ਸੱਚੇ ਪਰਮਾਤਮਾ ਦਾ ਪਿਆਰ ਉਤਪੰਨ ਕਰਦੀ ਹੈ। ਪਰਮਾਤਮਾ ਸਚਾਈ ਹੈ। ਇਸ ਲਈ ਉਸ ਦਾ ਪਿਆਰ ਸਚਾਈ ਦਾ ਜੀਵਨ ਜੀਣਾ ਹੈ।

ਸੱਚ ਦਾ ਪਿਆਰ ਮਨੁੱਖ ਨੂੰ ਖੁਸ਼ੀ ਦਿੰਦਾ ਹੈ, ਸੱਚ ਦਾ ਪਿਆਰ ਮਨੁੱਖ ਨੂੰ ਸ਼ੁਭ ਕਰਮ ਵੱਲ ਪਰੇਰਤ ਕਰਦਾ ਹੈ।

ਸਬਦ ਸੇਤੀ ਮਨੁ ਮਿਲਿਆ, ਸਚੈ ਲਾਇਆ ਭਾਉ ॥

ਸੱਚ ਨੂੰ ਪਿਆਰ ਕਰਨਾ ਹੀ ਪਰਮਾਤਮਾ ਨੂੰ ਪਿਆਰ ਕਰਨਾ ਹੈ। ਸਚਾਈ ਦਾ ਪਿਆਰ ਮਨੁੱਖ ਨੂੰ ਸਚਾਈ ਵਿਚ ਹੀ ਲੀਨ ਕਰ ਦਿੰਦਾ ਹੈ।

ਸਬਦੁ ਰਤਨ ਜਿਤੁ ਮੰਨੁ ਲਾਗਾ, ਏਹੁ ਹੋਆ ਸਮਾਉ ॥

ਸਚਾਈ ਦਾ ਪਿਆਰ ਮਨੁੱਖ ਵਿਚ ਸੱਚੀ ਬਾਣੀ ਹੀ ਉਤਪੰਨ ਕਰ ਸਕਦੀ ਹੈ। ਗੁਰੂ ਨੇ ਸੱਚੇ ਸਰੂਪ ਪਰਮਾਤਮਾ ਨੂੰ ਵੇਖਿਆ ਹੈ। ਉਹ ਆਪਣਾ ਤਜਰਬਾ ਬਾਣੀ ਵਿਚ ਬਿਆਨ ਕਰਦੇ ਹਨ। ਸ਼ਬਦ ਉਹ ਸਾਧਨ ਹੈ ਜਿਸ ਰਾਹੀਂ ਪਰਮਾਤਮਾ ਦਾ ਸਾਖਿਅਤ ਗਿਆਨ ਪਰਾਪਤ ਹੁੰਦਾ ਹੈ। ਸ਼ਬਦ ਸਦਾ ਗਿਆਨਵਾਨ ਹੁੰਦਾ ਹੈ ਤੇ ਉਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ।

ਗੁਰ ਕਾ ਸਬਦੁ ਰਤੰਨੁ ਹੈ, ਹੀਰੇ ਜਿਤੁ ਜੜਾਉ ॥

ਸ਼ਬਦ ਹੀ ਬ੍ਰਹਮ ਹੈ। ਸ਼ਬਦ ਤੇ ਪਰਮਾਤਮਾ ਵਿਚ ਕੋਈ ਭੇਦ ਨਹੀਂ ਹੈ।

ਆਪੇ ਹੀਰਾ ਰਤਨੁ ਆਪੇ, ਜਿਸ ਨੋ ਦੇਇ ਬੁਝਾਇ ॥

ਪਰਮਾਤਮਾ ਗਿਆਨ ਸਰੂਪ ਹੈ, ਉਹ ਹੀਰਾ ਤੇ ਰਤਨ ਹੈ। ਸੋ ਸੱਚ ਦਾ ਪਿਆਰ ਗਿਆਨ ਦਾ ਪਿਆਰ ਹੈ। ਸੱਚੇ ਗਿਆਨ ਦੁਆਰਾ ਹੀ ਮਨੁੱਖ ਖੁਸ਼ੀ ਪਰਾਪਤ ਕਰ ਸਕਦਾ ਹੈ।

## 26. ਹੁਕਮ ਦੀ ਪਹਿਚਾਨ

ਅਸੀਂ ਆਮ ਕਰਕੇ ਸਰੀਰ ਦੇ ਮੋਹ ਵਿਚ ਫਸੇ ਹੋਏ ਹਾਂ। ਸਰੀਰਕ ਸੁਖ ਲਈ ਅਸੀਂ ਪਾਪ ਕੁਸੱਤ ਕਰਦੇ ਹਾਂ ਤੇ ਇਸ ਤਰ੍ਹਾਂ ਆਪਣੀ ਆਤਮਾ ਦੇ ਘਾਤਕ ਬਣਦੇ ਹਾਂ ਤੇ ਪਰਮਾਤਮਾ ਨੂੰ ਪਿੱਠ ਦਿੰਦੇ ਹਾਂ। ਮਹਾਨ ਕੰਮ ਸਰੀਰਕ ਮੋਹ ਨੂੰ ਤੋੜਨ ਨਾਲ ਹੁੰਦੇ ਹਨ। ਸ਼ਹਾਦਤ ਇਸ ਦੀ ਸਿਖਰ ਹੈ। ਪਰ ਆਮ ਜੀਵਨ ਨੂੰ ਜ਼ਬਤ ਵਿਚ ਚਲਾਣ ਲਈ ਵੀ ਸਰੀਰਕ ਮੋਹ ਤੇ ਸੁੱਖ ਨੂੰ ਤੋੜਨਾ ਪੈਂਦਾ ਹੈ। ਸਵੇਰੇ ਉੱਠਣਾ, ਨਿਤਨੇਮ ਕਰਨਾ, ਹੱਡ ਤੋੜ ਕੇ ਪੂਰਾ ਕੰਮ ਦਿਆਨਤਦਾਰੀ ਨਾਲ ਕਰਨਾ, ਪਰਉਪਕਾਰੀ ਵਿਚ ਲਗਣਾ, ਸਭ ਲਈ ਆਪਣੇ ਸੁੱਖ ਨੂੰ ਤਿਆਗਣਾ ਪੈਂਦਾ ਹੈ। ਇਹ ਸਰੀਰ ਜਾਂ ਪ੍ਰਕ੍ਰਿਤੀ ਦੇ ਮੋਹ ਦੇ ਤਿਆਗ ਹੈ ਅਤੇ ਪੁਰਸ਼ ਜਾਂ ਆਤਮਾ ਦੀ ਪਹਿਚਾਣ ਹੈ।

ਕਾਨੂੰਨ ਇਹ ਹੈ ਕਿ ਸ਼ਿਵ ਤੇ ਸ਼ਕਤੀ ਦਾ ਵਾਸ ਸਦਾ ਇਕੋ ਥਾਂ ਹੈ। ਪਰ ਜਿੰਨੇ ਤੀਕ ਸ਼ਿਵ ਸ਼ਕਤੀ ਦੀ ਅਗਵਾਈ ਕਰਦਾ ਹੈ, ਉਤਨੇ ਤੀਕ ਮਨੁੱਖ ਨੂੰ ਖੁਸ਼ੀ ਰਹਿੰਦੀ ਹੈ ਕਿਉਂਕਿ ਉਸ ਦੇ ਕਰਮ ਮਾਇਆ ਵਸ ਨਹੀਂ ਹੁੰਦੇ, ਸਗੋਂ ਉਹ ਅਧਿਆਤਮਕ ਕਰਮ ਕਰਦਾ ਹੈ। ਸ਼ਕਤੀ ਮਾਇਆ ਹੈ, ਸ਼ਿਵ ਪਰਮਾਤਮਾ ਦੀ ਅੰਸ਼ ਹੈ। ਜਿਸ ਮਨੁੱਖ ਦੀ ਲਿਵ ਪਰਮਾਤਮਾ ਵੱਲ ਰਹਿੰਦੀ ਹੈ, ਉਹ ਅਨੰਦ ਨੂੰ ਪਰਾਪਤ ਹੁੰਦਾ ਹੈ ਤੇ ਜਿਸ ਦੀ ਲਿਵ ਮਾਇਆ ਵੱਲ ਰਹਿੰਦੀ ਹੈ ਉਹ ਦੁੱਖੀ ਹੁੰਦਾ ਹੈ। ਬਾਣੀ ਸ਼ਿਵ ਦੀ ਲਗਨ ਮਨੁੱਖ ਵਿਚ ਉਤਪੰਨ ਕਰਦੀ ਹੈ।

## 27. ਸਾਂਵਾਂਪਨ

ਜਦੋਂ ਤੀਕ ਮਨੁੱਖ ਦੇ ਕਰਮ ਤੇ ਧਰਮ-ਕਰਮ ਤ੍ਰਿਸ਼ਨਾ-ਇੱਛਾ ਅਧੀਨ ਹਨ ਭਾਵੇਂ ਉਹ ਇੱਛਾ ਕਿੰਨੀ ਹੀ ਉਤਮ ਹੋਵੇ ਜਿਵੇਂ ਕਿ ਮੁਕਤੀ ਦੀ, ਉਨੇ ਤੀਕ ਮਨੁੱਖ ਉਲਾਰ ਰਹਿੰਦਾ ਹੈ। ਨਿਰਇੱਛਕ ਹੋ ਕੇ ਕਰਮ ਕਰਨਾ ਹੀ ਚੌਥੀ ਅਵਸਥਾ ਵਿਚ ਵਿਚਰਨਾ ਹੈ। ਤ੍ਰਿਸ਼ਨਾ ਅਗਿਆਨਤਾ ਹੈ ਤੇ ਨਿਰਇੱਛਕ ਹੋਣਾ ਗਿਆਨ ਹੈ। ਨਿਰਇੱਛਕ ਪੁਰਸ਼ ਹੀ ਜੀਵਨ ਵਿਚ ਸਾਂਵਾਂ-ਪੱਧਰਾ ਰਹਿ ਸਕਦਾ ਹੈ।

ਜੀਵਨ ਵਿਚ ਸਾਂਵਾਂਪਨ ਕਾਇਮ ਰੱਖਣ ਨਾਲ ਹੀ ਮਨੁੱਖ ਖੁਸ਼ ਰਹਿ ਸਕਦਾ ਹੈ। ਮਨੁੱਖ ਨੂੰ ਕਿਸੇ ਪਾਸੇ ਉਲਾਰ ਨਹੀਂ ਹੋਣਾ ਚਾਹੀਦਾ। ਉਲਾਰ ਅਵਸਥਾ ਤ੍ਰੈ-ਗੁਣਾਂ ਵਿਚ ਵਿਚਰਨ ਨਾਲ ਪੈਦਾ ਹੁੰਦੀ ਹੈ। ਤ੍ਰੈਗੁਣ ਹਨ–ਰਜਸ, ਤਮਸ ਤੇ ਸਤਸ। ਰਜਸ ਹੈ ਕੇਵਲ ਭੋਗਾਂ ਵਿਚ ਲੱਗ ਜਾਣਾ ਤੇ ਸੰਸਾਰੀ ਚਿੱਤ ਬ੍ਰਿਤੀ ਬਣਾ ਲੈਣਾ; ਤਾਮਸੀ ਮਨ ਦੀ ਉਹ ਦਸ਼ਾ ਹੈ ਜਦੋਂ ਮਨੁੱਖ ਕੁਕਰਮ ਤੇ ਅਗਿਆਨਤਾ ਵਿਚ ਲੀਨ ਹੋ ਜਾਏ ਤੇ ਉਹ ਛਲ, ਕਪਟ ਤੇ ਸੱਚਾਈ ਵਿਚ ਕੋਈ ਭੇਦ ਹੀ ਨਾ ਸਮਝੇ–ਇਹ ਅਗਿਆਨਤਾ ਵਾਲੀ ਅਵਸਥਾ ਹੁੰਦੀ ਹੈ; ਸਤਸ ਉਹ ਮਾਨਸਕ ਦਸ਼ਾ ਹੈ ਜਦੋਂ ਮਨੁੱਖ ਵਿਚ ਵੈਰਾਗ, ਉਦਾਸੀਨਤਾ ਤੇ ਉਪਰਾਮਤਾ ਵੱਧ ਜਾਏ ਤੇ ਉਹ ਕੇਵਲ

ਜਪ, ਤਪ ਵਿਚ ਪਰਵਿਰਤ ਹੋ ਜਾਏ ਤੇ ਗ੍ਰਿਹਸਤ ਵਲੋਂ ਉਪਰਾਮ ਹੋ ਜਾਏ। ਇਹ ਤਿੰਨੇ ਉਲਾਰ ਅਵਸਥਾਵਾਂ ਹਨ। ਇਹਨਾਂ ਵਿਚ ਪਾਪ, ਪੁੰਨ ਦਾ ਵੀਚਾਰ ਹੈ, ਪਰ ਸਾਂਵਾਂਪਨ ਨਹੀਂ ਹੈ। ਇਹ ਦਸ਼ਾ ਤੱਤ ਜਾਂ ਅਸਲੀਅਤ ਤੋਂ ਅਗਿਆਨੀ ਹੋਣ ਵਾਲੀ ਅਵਸਥਾ ਹੈ। ਇਹ ਸੁੱਤੇ ਹੋਏ ਜਾਂ ਅਗਿਆਨਤਾ ਵਿਚ ਫਸੇ ਮਨ ਦੀ ਹਾਲਤ ਹੈ।

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ, ਤਤੈ ਸਾਰ ਨ ਜਾਣੀ ॥
ਤੇ ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ, ਸੁਤਿਆ ਰੈਣਿ ਵਿਹਾਣੀ ॥

ਸਾਂਵਾਂਪਨ ਜਾਗਦੇ ਮਨ ਦੀ ਅਵਸਥਾ ਹੈ। ਇਹ ਸਹਜ ਦੀ ਅਵਸਥਾ ਹੈ। ਜਦੋਂ ਮਨੁੱਖ ਨਾ ਰਜਸ ਵਿਚ, ਨਾ ਤਮਸ ਵਿਚ ਤੇ ਨਾ ਸਤਸ ਵਿਚ ਉਲਾਰ ਹੁੰਦਾ ਹੈ, ਸਗੋਂ ਇਹਨਾਂ ਤਿੰਨਾਂ ਅਵਸਥਾਵਾਂ ਦਾ ਇਕ ਸਹਿਜ ਕਾਇਮ ਕਰਦਾ ਹੈ ਤੇ ਯੋਗ ਸਮੇਂ ਤੇ ਹਰ ਗੁਣ ਦੀ ਯੋਗ ਵਰਤੋਂ ਕਰਦਾ ਹੈ ਤੇ ਆਪਣੇ ਯੋਗ ਕਰਤੱਵ ਤੋਂ ਕਦੇ ਅਵੇਸਲਾ ਨਹੀਂ ਹੁੰਦਾ।

ਗੁਰ ਕਿਰਪਾ ਤੇ ਸੇ ਜਨ ਜਾਗੇ, ਜਿਨ ਹਰਿ ਮਨਿ ਵਸਿਆ, ਬੋਲਹਿ ਅੰਮ੍ਰਿਤ ਬਾਣੀ ॥

ਇਹ ਜਾਗਦੇ ਮਨ ਦੀ ਅਵਸਥਾ ਬਾਣੀ ਦੇ ਵਿਚਾਰ ਨਾਲ ਮਨੁੱਖ ਅੰਦਰ ਪੈਦਾ ਹੁੰਦੀ ਹੈ। ਇਹ ਅਵਸਥਾ ਤਦ ਉਪਜਦੀ ਹੈ ਜੇ ਸਦਾ ਆਦਰਸ਼ ਅਸੂਲਾਂ ਦਾ ਖਿਆਲ ਰਹੇ। ਆਦਰਸ਼ ਦਾ ਵਿਚਾਰ ਹੀ 'ਹਰਿ ਲਿਵ' ਹੈ।

## 28. ਕ੍ਰਿਤਗਯਤਾ

ਕ੍ਰਿਤਗਯਤਾ ਨਾਲ ਕਿਸੇ ਸੰਸਥਾ, ਸ਼ਕਤੀ, ਪਰਉਪਕਾਰ, ਦੇਸ਼ ਆਦਿ ਲਈ ਹਿਰਦੇ ਵਿਚ ਪ੍ਰੇਮ ਪੈਦਾ ਹੁੰਦਾ ਹੈ, ਮਨੁੱਖ ਨੂੰ ਲਿਵ ਲਗਦੀ ਹੈ। ਇਸ ਲਿਵ ਦੇ ਅਧੀਨ ਹੀ ਮਨੁੱਖ ਕੁਰਬਾਨੀ ਕਰਦਾ ਹੈ। ਕੁਰਬਾਨੀ ਮਨੁੱਖੀ ਆਚਰਨ ਵਿਚ ਮਹਾਨਤਾ ਪੈਦਾ ਕਰਦੀ ਹੈ।

ਅਕ੍ਰਿਤਘਣਤਾ ਮਨੁੱਖੀ ਖੁਸ਼ੀ ਦੀ ਘਾਤਕ ਹੈ ਤੇ ਕ੍ਰਿਤਗਯਤਾ ਖੁਸ਼ੀ ਵਿਚ ਸਦਾ ਵਾਧਾ ਕਰਦੀ ਹੈ। ਕ੍ਰਿਤਗਯਤਾ ਉੱਚੇ ਆਚਰਨ ਦੀ ਸੂਚਕ ਹੈ। ਜਿਥੇ ਨਿਮਰਤਾ ਨਹੀਂ ਉਥੇ ਕ੍ਰਿਤਗਯਤਾ ਨਹੀਂ ਹੋ ਸਕਦੀ। ਕ੍ਰਿਤਗਯਤਾ ਦੂਜੇ ਦੀ ਮਹਾਨਤਾ ਨੂੰ ਪਰਵਾਨ ਕਰਨਾ ਹੈ।

ਕ੍ਰਿਤਗਯਤਾ ਵਿਚ ਹਰ ਕਿਸੇ ਵਲੋਂ ਮਿਲੀ ਭਲਾਈ ਨੂੰ ਯਾਦ ਰਖਣਾ ਹੁੰਦਾ ਹੈ ਤੇ ਉਸ ਦਾ ਯੋਗ ਸਤਿਕਾਰ ਕਰਨਾ ਹੁੰਦਾ ਹੈ। ਜੋ ਮਨੁੱਖ ਮਾਤਾ-ਪਿਤਾ, ਅਧਿਆਪਕ, ਆਪਣੀ ਸੰਸਥਾ ਆਦਿ ਦਾ ਕ੍ਰਿਤਗਯ ਨਹੀਂ ਹੁੰਦਾ ਤੇ ਸਦਾ ਨਿੰਦਾ ਨਿਖੇਧੀ ਕਰਦਾ ਹੈ, ਉਹ ਖੁਸ਼ ਨਹੀਂ ਰਹਿ ਸਕਦਾ। ਮਾਤਾ-ਪਿਤਾ ਦਾ ਸਦਾ ਧੰਨਵਾਦੀ ਰਹਿਣਾ ਲੋੜੀਂਦਾ ਹੈ, ਅਧਿਆਪਕ ਵੱਲ ਵੀ ਰਿਣੀ ਹੋਣ ਦੀ ਲੋੜ ਹੈ ਤੇ ਜਿਥੋਂ ਰੋਜ਼ੀ ਰੁਜ਼ਗਾਰ ਪਰਾਪਤ ਹੁੰਦਾ ਹੈ, ਉਸ ਸੰਸਥਾ ਦਾ ਵੀ ਰਿਣੀ ਹੋਣਾ ਚਾਹੀਦਾ ਹੈ। ਇਸੇ ਤਰ੍ਹਾਂ ਆਪਣੇ ਗੁਰੂ, ਪੀਰ, ਦੇਸ਼ ਲਈ ਬਲੀਦਾਨ ਦੇਣ ਵਾਲਿਆਂ ਤੇ ਹੋਰ ਸਮਾਜਕ ਸੇਵਾ ਕਰਨ ਵਾਲੇ ਲੋਕਾਂ ਦਾ ਕ੍ਰਿਤਗਯ ਹੋਣਾ ਲੋੜੀਂਦਾ ਹੈ। ਕਿਸੇ ਦੇ ਕੀਤੇ ਨੂੰ ਜਾਣਨ ਨਾਲ ਆਪਣਾ ਆਚਰਨ ਉੱਚਾ ਹੁੰਦਾ ਹੈ।

ਮਨੁੱਖ ਨੂੰ ਸਭ ਤੋਂ ਵੱਧ ਕ੍ਰਿਤਗਯ ਪਰਮਾਤਮਾ ਦਾ ਹੋਣਾ ਚਾਹੀਦਾ ਹੈ। ਪਰਮਾਤਮਾ ਕਠਿਨ ਸਮੇਂ ਤੇ ਵੀ ਮਨੁੱਖ ਦੀ ਸਹਾਇਤਾ ਕਰ ਸਕਦਾ ਹੈ। ਉਸ ਨੇ ਮਾਂ ਦੇ ਪੇਟ ਵਿਚ ਮਨੁੱਖ

ਦੀ ਪਾਲਣਾ ਕੀਤੀ ਹੈ ।

ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ,
ਸੋ ਕਿਉ ਮਨਹੁ ਵਿਸਾਰੀਐ ॥

ਜੋ ਮਨੁੱਖ ਕ੍ਰਿਤਗਯਤਾ ਦੀ ਨਿਮਰਤਾ ਵਿਚ ਰਹਿੰਦਾ ਹੈ ਉਹ ਸਦਾ ਖੁਸ਼ ਰਹਿੰਦਾ ਹੈ ।

## 29. ਮਾਇਆ ਵਿਚ ਉਦਾਸੀ

ਅਨੰਦ ਦੀ ਪਰਾਪਤੀ ਪ੍ਰਭੂ ਪਿਆਰ ਜਾਂ ਸਚਾਈ ਦੇ ਪਿਆਰ ਤੇ ਨਿਰਭਰ ਹੈ । ਸਚਾਈ ਨੂੰ ਪਿਆਰਨ ਲਈ ਮਾਇਆ ਦੇ ਹਰ ਰੂਪ ਵੱਲ ਯੋਗ ਵਤੀਰੇ ਦੀ ਲੋੜ ਹੈ । ਯੋਗ ਵਤੀਰਾ ਮਾਇਆ ਵੱਲ ਇਹ ਹੈ ਕਿ ਮਾਇਆ ਲਈ ਸਚਾਈ ਨੂੰ ਕੁਰਬਾਨ ਨਹੀਂ ਕੀਤਾ ਜਾਣਾ ਚਾਹੀਦਾ ਅਤੇ ਮਾਇਆ ਦੀ ਲੋੜ ਉਨੀ ਹੀ ਹੈ ਜਿੰਨੀ ਸਰੀਰ ਨੂੰ ਗਰਮੀ ਦੀ । ਜੇ ਸਰੀਰ ਵਿਚ ਗਰਮੀ ਬਹੁਤ ਹੋ ਜਾਏ ਤਦ ਵੀ ਇਹ ਸਰੀਰ ਕਾਇਮ ਨਹੀਂ ਰਹਿ ਸਕਦਾ, ਜੇ ਸਰੀਰ ਵਿਚੋਂ ਗਰਮੀ ਬਿਲਕੁਲ ਘਟ ਜਾਏ, ਤਦ ਵੀ ਮਿਰਤੂ ਹੋ ਜਾਂਦੀ ਹੈ । ਸਰੀਰ ਦਾ ਤਾਪਮਾਨ ਕਿਸੇ ਯੋਗ ਸੀਮਾ ਦੇ ਅੰਦਰ ਰਹਿਣਾ ਉਚਿਤ ਹੈ । ਇਸੇ ਤਰ੍ਹਾਂ ਬਹੁਤ ਮਾਇਆ ਚਿੰਤਾ ਹੈ ਤੇ ਰੋਗ ਹੈ, ਬਹੁਤੀ ਥੋੜ੍ਹੀ ਵੀ ਜੀਵਨ ਨੂੰ ਉਲਾਰ ਕਰ ਦਿੰਦੀ ਹੈ । ਯੋਗ ਸੀਮਾ ਵਿਚ ਯੋਗ ਤਰੀਕੇ ਨਾਲ ਕਮਾਈ ਮਾਇਆ ਮਨੁੱਖ ਨੂੰ ਚਾਹੀਦੀ ਹੈ । ਮਾਇਆ ਦੇ ਚਮਤਕਾਰ ਵਿਚ ਫਸ ਕੇ ਸਚਾਈ ਨੂੰ ਪਿੱਠ ਨਹੀਂ ਦੇਣੀ ਚਾਹੀਦੀ । ਮਾਇਆ ਧਨ ਹੈ ਪਰ ਇਹ ਮਾਇਆ ਉਦੋਂ ਬਣ ਜਾਂਦੀ ਹੈ, ਜਦੋਂ ਇਹ ਜੀਵਨ-ਮੰਤਵ ਬਣ ਜਾਂਦੀ ਹੈ ਅਤੇ ਜੀਵ ਸਚਾਈ ਨੂੰ ਇਸ ਲਈ ਅੱਖੋਂ ਉਹਲੇ ਕਰ ਛੱਡਦਾ ਹੈ ।

ਮਾਇਆ ਉਹ ਸ਼ਕਤੀ ਹੈ ਜੋ ਮਨੁੱਖ ਨੂੰ ਆਪਣੇ ਉਦੇਸ਼ ਤੋਂ ਅਵੇਸਲਾ ਕਰਦੀ ਹੈ ਅਤੇ ਮਨੁੱਖ ਵਿਚ ਲਾਲਚ ਉਤਪੰਨ ਕਰਦੀ ਹੈ ਤੇ ਉਸ ਨੂੰ ਕੁਰਾਹੇ ਪਾਉਂਦੀ ਹੈ ।

ਲਿਵ ਛੁੜਕੀ, ਲਗੀ ਤ੍ਰਿਸਨਾ, ਮਾਇਆ ਅਮਰੁ ਵਰਤਾਇਆ ॥
ਏਹ ਮਾਇਆ ਜਿਤੁ ਹਰਿ ਵਿਸਰੈ, ਮੋਹ ਉਪਜੈ, ਭਾਉ ਦੂਜਾ ਲਾਇਆ ॥

ਮਨੁੱਖ ਦਾ ਆਦਰਸ਼ ਮਨੁੱਖਤਾ ਹੈ, ਉੱਚਾ ਆਚਰਨ ਹੈ, ਪਰ ਉਹ ਤ੍ਰਿਸ਼ਨਾ ਲਾਲਚ ਵਿਚ ਫਸ ਕੇ ਉੱਚੇ ਆਚਰਨ ਦੇ ਅਸੂਲਾਂ ਤੋਂ ਡਿੱਗ ਜਾਂਦਾ ਹੈ । ਲਬੁ, ਲੋਭ ਤੇ ਹੰਕਾਰ ਵਿਚ ਫਸ ਕੇ ਸਚਾਈ ਨੂੰ ਪਿੱਠ ਦੇ ਜਾਂਦਾ ਹੈ । ਮਾਇਆ ਦਾ ਲਾਲਚ ਹੀ ਆਮ ਕਰਕੇ ਮਨੁੱਖ ਵਿਚ ਗਿਰਾਵਟ ਪੈਦਾ ਕਰਦਾ ਹੈ । ਮਾਇਆ ਉਹ ਅੱਗ ਹੈ ਜੋ ਮਨੁੱਖੀ ਗੁਣਾਂ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ ।

ਸਫ਼ਲ ਤੇ ਖੁਸ਼ ਮਨੁੱਖ ਉਹ ਹਨ ਜੋ ਮਾਇਆ ਦਾ ਤਿਆਗ ਤੇ ਨਹੀਂ ਕਰਦੇ ਪਰ ਮਾਇਆ ਵਿਚ ਉਦਾਸ ਰਹਿੰਦੇ ਹਨ । ਉਹ ਆਪਣੇ ਅੰਤਹਕਰਣ ਨੂੰ ਮਾਇਆ ਦੇ ਲਾਲਚ ਵਿਚ ਫਸ ਕੇ ਕੁਰਬਾਨ ਨਹੀਂ ਕਰਦੇ, ਮਾਇਆ ਦੀ ਖ਼ਾਤਰ ਦਿਆਨਤਦਾਰੀ ਤੇ ਸਚਾਈ ਨੂੰ ਨਹੀਂ ਤਿਆਗਦੇ, ਧਨ ਦੀ ਪਰਾਪਤੀ ਲਈ ਛਲ ਕਪਟ ਦੀ ਵਰਤੋਂ ਨਹੀਂ ਕਰਦੇ, ਹੱਕ ਪਰਾਇਆ ਨਹੀਂ ਮਾਰਦੇ । ਆਪਣੀ ਮਿਹਨਤ ਨਾਲ ਆਪਣੇ ਗੁਜ਼ਾਰੇ ਵਾਸਤੇ ਧਨ ਪੈਦਾ ਕਰਦੇ ਹਨ ਤੇ ਉਸ ਵਿਚੋਂ ਵੀ

ਲੋੜਵੰਦ ਨੂੰ ਦੇਣ ਤੋਂ ਝਿਜਕਦੇ ਨਹੀਂ। ਇਹ ਲੋਕ ਮਾਇਆ ਦੇ ਦਾਸ ਨਹੀਂ ਬਣਦੇ ਸਗੋਂ ਮਾਇਆ ਉਹਨਾਂ ਦੀ ਦਾਸੀ ਹੁੰਦੀ ਹੈ। ਇਹਨਾਂ ਨੂੰ ਖੁਸ਼ੀ ਦੀ ਪਰਾਪਤੀ ਹੁੰਦੀ ਹੈ। ਆਪਣੇ ਉੱਚੇ ਆਚਰਨ ਕਰਕੇ ਉਹ ਪਰਮਾਤਮਾ ਨੂੰ ਮਿਲ ਜਾਂਦੇ ਹਨ :

ਕਹੈ ਨਾਨਕੁ ਗੁਰਪਰਸਾਦੀ ਜਿਨਾ ਲਿਵ ਲਾਗੀ,
ਤਿਨੀ ਵਿਚੇ ਮਾਇਆ ਪਾਇਆ ॥

## 30. ਅਸਲੇ ਦੀ ਪਹਿਚਾਨ

ਪਰਮਾਤਮਾ ਬਾਰੇ ਪੂਰਨ ਗਿਆਨ ਸੰਭਵ ਨਹੀਂ ਹੈ ਕਿ ਉਹ ਕਿਵੇਂ ਬਣਿਆ, ਕਦੋਂ ਬਣਿਆ ਤੇ ਉਸ ਨੇ ਸੰਸਾਰ ਰਚਨਾ ਕਦੋਂ ਕੀਤੀ। ਇਹ ਉੱਚਾ ਜੀਵਨ ਪੈਦਾ ਕਰਨ ਲਈ ਜ਼ਰੂਰੀ ਵੀ ਨਹੀਂ। ਉੱਚਾ ਜੀਵਨ ਹਿਰਦੇ ਵਿਚ ਪਰਮਾਤਮਾ ਦਾ ਵਾਸ ਹੈ ਭਾਵ ਉਸ ਦੇ ਗੁਣਾਂ ਦਾ ਵਾਸ ਹੈ। ਇਹ ਵਾਸ ਇਕ ਗ਼ੈਰਤ ਵਿਚੋਂ ਪਰਾਪਤ ਹੁੰਦਾ ਹੈ। ਉਹ ਇਹ ਹੈ ਕਿ ਮੇਰੀ ਅੰਸ਼ ਪਰਮਾਤਮਾ ਦੀ ਹੈ, ਮੈਂ ਘਟੀਆ ਵਤੀਰਾ ਨਹੀਂ ਅਪਣਾ ਸਕਦਾ!

ਆਪਣੇ ਅਸਲੇ ਦੀ ਪਛਾਣ ਹੋਣ ਨਾਲ ਮਨੁੱਖ ਆਦਰਸ਼ ਤੋਂ ਡਿੱਗ ਨਹੀਂ ਸਕਦਾ। ਜਿਸ ਮਨੁੱਖ ਦੇ ਅੰਦਰ ਇਹ ਸੂਝ ਜਾਗ ਪਏ ਕਿ ਉਹ ਪਰਮਾਤਮਾ ਦੀ ਅੰਸ਼ ਹੈ ਤੇ ਉਹ ਜੋਤਿ ਸਰੂਪ ਹੈ, ਉਹ ਘਟੀਆ ਵਤੀਰਾ ਧਾਰਨ ਨਹੀਂ ਕਰ ਸਕਦਾ। ਉਸ ਨੂੰ ਆਪਣੇ ਪਿਤਾ ਦੀ ਲਾਜ ਹੋ ਜਾਂਦੀ ਹੈ। ਜਿਸ ਮਨੁੱਖ ਨੂੰ ਇਹ ਸੂਝ ਰਹੇ ਕਿ ਉਹ ਮਨੁੱਖ ਹੈ ਤੇ ਕੋਈ ਮਾਨਵੀ ਆਦਰਸ਼ ਵੀ ਹੈ, ਉਹ ਉਸ ਆਦਰਸ਼ ਤੋਂ ਗਿਰਨਾ ਆਪਣੀ ਹੇਠੀ ਸਮਝਦਾ ਹੈ। ਜਿਸ ਨੂੰ ਆਪਣੇ ਗੁਰੂ ਦਾ ਹੋਣ ਦੀ ਸੋਝੀ ਰਹੇ, ਆਪਣੇ ਸ਼ਹੀਦਾਂ, ਮੁਰੀਦਾਂ ਦੀ ਮਿਸਾਲ ਚੇਤੇ ਰਹੇ, ਉਹ ਡੋਲ ਨਹੀਂ ਸਕਦਾ। ਜਿਸ ਨੂੰ ਆਪਣੀ ਪਦਵੀ ਤੇ ਆਪਣੀ ਵਿਦਿਆ ਦੀ ਸੋਝੀ ਹੋਵੇ, ਉਹ ਘਟੀਆ ਵਤੀਰਾ ਧਾਰਨ ਨਹੀਂ ਕਰ ਸਕਦਾ। ਆਪਣੇ ਅਸਲੇ ਦੀ ਪਛਾਣ ਮਨੁੱਖ ਨੂੰ ਉੱਚੇ ਆਦਰਸ਼ ਵੱਲ ਪਰੇਰਤ ਕਰਦੀ ਹੈ।

ਮਨੁੱਖ ਦਾ ਅਸਲਾ ਪਰਮਾਤਮਾ ਹੈ। ਪਰਮਾਤਮਾ ਉੱਤਮ ਗੁਣਾਂ, ਉੱਚੇ ਆਦਰਸ਼ਾਂ ਤੇ ਮਹਾਨ ਕੀਮਤਾਂ ਦਾ ਸੂਚਕ ਹੈ। ਜਿਸ ਮਨੁੱਖ ਨੂੰ ਆਪਣੇ ਅਸਲੇ ਦੀ ਸੋਝੀ ਆ ਜਾਏ, ਉਹ ਉੱਚਾ ਹੋ ਜਾਂਦਾ ਹੈ। ਇਹ ਪਛਾਣ ਤੇ ਸੋਝੀ ਗੁਰਬਾਣੀ ਰਾਹੀਂ ਮਨੁੱਖ ਵਿਚ ਪੈਦਾ ਹੁੰਦੀ ਹੈ।
ਐਸਾ ਮਤਿਗੁਰੁ ਜੇ ਮਿਲੈ ਤਿਸਨੋ ਸਿਰੁ ਸਉਪੀਐ, ਵਿਚਹੁ ਆਪੁ ਜਾਇ ॥

## 31. ਰੋਜ਼ਾਨਾ ਉੱਨਤੀ

ਖੁਸ਼ੀ ਲਈ ਜ਼ਰੂਰੀ ਹੈ ਕਿ ਮਨੁੱਖ ਰੋਜ਼ ਹਰ ਪੱਖ ਤੋਂ ਉੱਨਤੀ ਕਰ ਰਿਹਾ ਹੋਵੇ :

ਹਰਿ ਹਰਿ ਨਿਤ ਜਪਿਹੁ ਜੀਅਹੁ, ਲਾਹਾ ਖਟਿਹੁ ਦਿਹਾੜੀ ॥

ਹਰ ਰੋਜ਼ ਮਨੁੱਖ ਨੂੰ ਸਰੀਰਕ, ਮਾਨਸਕ, ਸਦਾਚਾਰਕ, ਬੌਧਿਕ ਤੇ ਆਤਮਕ ਤੌਰ ਤੇ ਉੱਨਤੀ ਕਰਨੀ ਚਾਹੀਦੀ ਹੈ। ਉੱਨਤੀ ਦਾ ਆਧਾਰ ਮਨ ਦੀ ਉੱਨਤੀ ਤੇ ਹੈ। ਮਨ ਉੱਨਤ ਹੋਵੇ ਤੇ ਮਨੁੱਖ ਹਰ ਪੱਖ ਤੋਂ ਉੱਨਤੀ ਸ਼ੁਰੂ ਕਰ ਦਿੰਦਾ ਹੈ।

ਮਨ ਉੱਨਤ ਹੁੰਦਾ ਹੈ ਜੇ ਉਹ ਆਪਣੀ ਰਾਸ ਨੂੰ ਵਧਾਵੇ। ਮਨ ਪਾਸ ਸ਼ਕਤੀ ਹੈ। ਮਨ ਦੇ ਅੰਦਰ ਨਾਮ ਰੱਖਿਆ ਹੋਇਆ ਹੈ। ਮਨ ਅੰਦਰ ਪਰਮਾਤਮਾ ਦਾ ਵਾਸ ਹੈ। ਮਨੁੱਖ ਆਪਣੀ ਮਾਨਸਿਕ ਸ਼ਕਤੀ ਨੂੰ ਸਮਝੇ ਤੇ ਉਸ ਨੂੰ ਵਧਾਵੇ ਤਾਂ ਉਹ ਹਰ ਪੱਖ ਤੋਂ ਉੱਨਤੀ ਸ਼ੁਰੂ ਕਰ ਦੇਵੇਗਾ।

ਮਨ ਅੰਦਰ ਆਦਰਸ਼ਕ ਮਨੁੱਖ ਬਨਣ ਦੀ ਸ਼ਕਤੀ ਰਖੀ ਗਈ ਹੈ। ਆਦਰਸ਼ਕ ਮਨੁੱਖ ਬਣ ਸਕਣਾ ਹੀ ਆਪਣੇ ਅੰਦਰੋਂ ਪਰਮਾਤਮਾ ਨੂੰ ਪ੍ਰਗਟ ਕਰ ਲੈਣਾ ਹੈ। ਸਤਿਗੁਰੂ ਦੀ ਕਿਰਪਾ ਨਾਲ ਮਨੁੱਖ ਅੰਦਰ ਆਦਰਸ਼ ਵਲ ਜਾਣ ਦੀ ਸੂਝ ਹੁੰਦੀ ਹੈ।

ਪਰਮਾਤਮਾ ਆਦਰਸ਼ਕ ਗੁਣਾਂ ਦਾ ਪ੍ਰਤੀਕ ਹੈ। ਮਨ ਵਿਚ ਉੱਨਤੀ ਲਈ ਸ਼ਕਤੀ ਹੈ। ਮਨ ਉਹਨਾਂ ਦਾ ਧਾਰਨੀ ਹੋ ਸਕਦਾ ਹੈ। ਇਹ ਪਰਾਪਤੀ ਇਕ ਦਿਨ ਵਿਚ ਨਹੀਂ ਹੋ ਜਾਣੀ, ਲਗਾਤਾਰ ਯਤਨ ਨਾਲ ਹੋਣੀ ਹੈ। ਹਰ ਰੋਜ਼ ਪੜਤਾਲ ਕਰਨੀ ਪੈਣੀ ਹੈ ਕਿ ਅਜ ਕਿੰਨੀ ਉੱਨਤੀ ਹੋਈ ਹੈ ਜਾਂ ਅਜ ਦੇ ਜੀਵਨ ਤੋਂ ਕੀ ਲਾਭ ਹੋਇਆ ਹੈ। ਸਦੀਵੀ ਸਿਮਰਨ ਭਾਵ ਹਰ ਸਮੇਂ ਹਰ ਕੰਮ ਵਿਚ ਪਰਮਾਤਮਾ ਨੂੰ ਰੂ-ਬਰੂ ਸਮਝਣ ਨਾਲ ਇਹ ਉੱਨਤੀ ਅਵੱਸ਼ ਹੋਵੇਗੀ। ਸਿਮਰਣ ਰਹੇ ਤੇ ਕੋਈ ਮੈਲੀ ਇੱਛਾ ਮਨੁੱਖੀ ਮਨ ਵਿਚ ਆ ਹੀ ਨਹੀਂ ਸਕਦੀ।

## 32. ਜੀਭ ਦਾ ਜ਼ਬਤ

ਜੀਭ ਨੂੰ ਖਾਣ ਪੀਣ ਦੇ ਸੁਆਦ ਹਨ, ਨਿੰਦਾ ਚੁਗਲੀ ਦਾ ਰਸ ਹੈ, ਝੂਠ ਤੇ ਮਿਥਿਆ ਬੋਲ ਦਾ ਰਸ ਹੈ, ਹਰਾਮ ਖਾਣ ਦਾ ਬੜਾ ਖਤਰਨਾਕ ਰਸ ਹੈ, ਘੁਟਿ ਘੁਟਿ ਜੀਆ ਖਾਣ ਦਾ ਰਸ ਹੈ, ਰਤ ਮਾਣਸਾ ਪੀਣ ਨਾ ਰਸ ਹੈ, ਕੇਵਲ ਲਫਜ਼ੀ ਗੱਲ-ਬਾਤ ਨਾਲ ਦੂਜਿਆਂ ਤੇ ਪ੍ਰਭਾਵ ਉਤਪੰਨ ਕਰਨ ਦਾ ਰਸ ਹੈ, ਬਚਨ ਦਾ ਪੂਰਾ ਕਰਨ ਦੀ ਇੱਛਾ ਨਾਲ ਬਚਨ ਦੇਣ ਦਾ ਰਸ ਹੈ, ਕੇਵਲ ਜ਼ਬਾਨੀ ਉਤੋਂ ਉਤੋਂ ਨਿਤਨੇਮ ਕਰਨ ਦਾ ਰਸ ਹੈ, ਸ੍ਵੈ-ਪ੍ਰਸੰਸਾ ਕਰਨ ਦਾ ਰਸ ਹੈ–ਇਤਿਆਦਿ ਅਨੇਕ ਰਸ ਜੀਭ ਨੂੰ ਹਨ ਜੋ ਇਸ ਨੂੰ ਸੱਚ ਦੇ ਮਾਰਗ ਤੋਂ ਪਰੇ ਲੈ ਜਾਂਦੇ ਹਨ। ਨਾਮ ਦਾ ਰਸ ਜੇ ਆ ਜਾਵੇ ਤਾਂ ਖਾਣ ਪੀਣ ਦਾ ਸੰਜਮ ਪਰਾਪਤ ਹੁੰਦਾ ਹੈ, ਨਿੰਦਾ ਤੋਂ ਸੰਕੋਚ, ਝੂਠ ਤੋਂ ਸੰਕੋਚ, ਪਰਾਇਆ ਮਾਲ ਖਾਣ, ਮਨੁੱਖੀ ਰਤ ਪੀਣ, ਅੱਖਰੀ ਜਾਦੂਗਾਰੀ, ਬਚਨ ਤੋੜਨ ਆਦਿ ਤੋਂ ਸੰਕੋਚ ਪੈਦਾ ਹੁੰਦਾ ਹੈ। ਇਹ ਸੰਕੋਚ ਹੀ ਮਨੁੱਖੀ ਖੁਸ਼ੀ ਦਾ ਕਾਰਨ ਬਣਦਾ ਹੈ। ਇਹੋ ਰਸਨਾ ਦਾ ਜ਼ਬਤ ਹੈ।

ਜੀਭ ਦਾ ਜ਼ਬਤ ਮਨੁੱਖੀ ਖੁਸ਼ੀ ਵਿਚ ਹਰ ਤਰ੍ਹਾਂ ਵਾਧਾ ਕਰਦਾ ਹੈ। ਇਸ ਜ਼ਬਤ ਦੇ ਕਈ ਰੂਪ ਹੋ ਸਕਦੇ ਹਨ ਜਿਵੇਂ ਖਾਣ ਪੀਣ ਦੇ ਲਾਲਚ ਦਾ ਜ਼ਬਤ, ਬਹੁਤਾ ਬੋਲਣ ਦਾ ਜ਼ਬਤ, ਗਾਲੀ ਗਲੋਚ ਕਰਨ ਦਾ ਜ਼ਬਤ, ਨਿੰਦਾ ਕਰਨਾ ਤੇ ਉਸਤਤ ਕਰਨਾ ਤੇ ਸਿਮਰਨ ਦਾ ਜ਼ਬਤ।

ਜੀਭ ਦਾ ਜ਼ਬਤ ਅਸਲ ਵਿਚ ਮਨ ਦਾ ਜ਼ਬਤ ਹੈ–ਇਹ ਆਪਣੇ ਮਨ ਤੇ ਜਿੱਤ ਹੈ। ਖਾਣ ਪੀਣ ਦੇ ਸਵਾਦ ਮਨੁੱਖੀ ਮਨ ਦੀ ਕਮਜ਼ੋਰੀ ਹਨ ਤੇ ਮਨ ਇਹਨਾਂ ਦੀ ਪੂਰਤੀ ਜੀਭ ਦੀ ਮਦਦ ਨਾਲ ਕਰਦਾ ਹੈ। ਮਨੁੱਖੀ ਮਨ ਗੰਦਾ ਹੋਵੇ, ਤਦ ਹੀ ਜੀਭ ਤੋਂ ਗਾਲੀ ਗਲੋਚ, ਨਿੰਦਾ ਆਦਿ ਸੁਣੇ ਜਾਂਦੇ ਹਨ। ਮਨ ਦੇ ਨਿਰਮਲ ਹੋਣ ਨਾਲ ਹੀ ਮਨੁੱਖੀ ਜੀਭਾ ਉਸਤਤ ਕਰਦੀ

ਹੈ। ਮਨ ਤੇ ਗੁਰੂ ਦੀ ਸਿਖਿਆ ਕਾਟ ਕਰੇ ਤਾਂ ਜੀਭ ਸਿਮਰਨ ਵਿਚ ਲਗਦੀ ਹੈ।

ਜੇ ਜੀਭ ਸਿਮਰਨ ਵਿਚ ਲਗ ਜਾਏ ਤਾਂ ਮਨ ਦੀਆਂ ਕਮਜ਼ੋਰੀਆਂ ਆਪਣੇ ਆਪ ਦੂਰ ਹੋਣ ਲਗ ਪੈਂਦੀਆਂ ਹਨ। ਸਿਮਰਨ ਮਨ ਦੀ ਮੈਲ ਨੂੰ ਧੋਂਦਾ ਹੈ।

ਜਿੰਨੇ ਤੀਕ ਰਸਨਾ ਤੇ ਜ਼ਬਤ ਨਹੀਂ ਹੈ, ਮਨੁੱਖ ਖੁਸ਼ ਨਹੀਂ ਰਹਿ ਸਕਦਾ। ਸਵਾਦਾਂ ਦੀ ਪੂਰਤੀ ਲਈ ਉਸ ਨੂੰ ਧਨ ਦੀ ਲੋੜ ਹੈ ਭਾਵੇਂ ਉਹ ਛਲ ਕਪਟ ਨਾਲ ਕਮਾਵੇ, ਬਹੁਤਾ ਬੋਲਣ ਵਿਚੋਂ ਫਿਕ ਹੀ ਨਿਕਲਦੀ ਹੈ, ਗਾਲੀ ਨਾਲ ਦੂਜੇ ਦਾ ਦਿਲ ਦੁਖਦਾ ਹੈ ਤੇ ਉਸ ਦੇ ਪ੍ਰਤਿਕਰਮ ਵਜੋਂ ਆਪਣਾ ਵੀ ਦੁਖਦਾ ਹੈ; ਨਿੰਦਾ ਵੀ ਜ਼ਬਾਨ ਨਾਲ ਕੀਤੀ ਜਾਂਦੀ ਹੈ ਤੇ ਇਸ ਕਰਕੇ ਆਪਣੇ ਵਿਚ ਉਹ ਔਗੁਣ ਪਰਵੇਸ਼ ਕਰਦੇ ਹਨ ਜੋ ਦੂਜਿਆਂ ਵਿਚ ਲੱਭੇ ਜਾ ਰਹੇ ਹਨ। ਇਹ ਸਾਰੀਆਂ ਗੱਲਾਂ ਮਨੁੱਖ ਲਈ ਦੁਖ ਉਪਜਾਂਦੀਆਂ ਹਨ।

ਜੇ ਜੀਭ ਸਿਮਰਨ ਵਿਚ ਲਗੇ ਤਾਂ ਮਨ ਟਿਕਦਾ ਹੈ, ਮਨ ਦੀ ਉਸਾਰੂ ਸ਼ਕਤੀ ਵਧਦੀ ਹੈ ਤੇ ਮਨੁੱਖ ਨੂੰ ਇਸ ਸ਼ਕਤੀ ਕਰਕੇ ਖੁਸ਼ੀ ਹੁੰਦੀ ਹੈ।

## 33. ਅੰਦਰਲੀ ਜੋਤੀ ਦੀ ਪਹਿਚਾਨ

ਜੋਤਿ ਕਰਕੇ ਹਰ ਮਨੁੱਖ ਪਰਮਾਤਮਾ ਦਾ ਪੁੱਤਰ ਹੈ ਤੇ ਉਸ ਵਿਚ ਅਨੰਦ ਪਰਾਪਤੀ ਦੀ ਸੰਭਾਵਨਾ ਮੌਜੂਦ ਹੈ ਜੋ ਪਰਮਾਤਮਾ ਵਿਚ ਹੈ। ਪਰ ਮਨੁੱਖ ਸੰਸਾਰ ਤਮਾਸ਼ੇ ਜਾਂ ਸੁਪਨੇ ਨੂੰ ਅਸਲੀਅਤ ਸਮਝ ਕੇ ਦੁਖੀ ਹੋ ਰਹੇ ਹਨ। ਸੰਸਾਰ ਤਮਾਸ਼ੇ ਜਾਂ ਨਾਟਕ ਵਿਚ ਸਾਡੇ ਵਿਚੋਂ ਕੋਈ ਰਾਜਾ ਹੈ, ਕੋਈ ਭਿਖਾਰੀ ਹੈ; ਕੋਈ ਧਨੀ ਹੈ ਕੋਈ ਨਿਰਧਨ ਹੈ, ਕੋਈ ਚਤੁਰ ਹੈ, ਕੋਈ ਮੂਰਖ ਹੈ ਪਰ ਕੀ ਇਹਨਾਂ ਲੋਕਾਂ ਵਿਚ ਕੋਈ ਅਸਲੀਅਤ ਦਾ ਵੀ ਅੰਤਰ ਹੈ ? ਨਹੀਂ, ਹਰ ਜੀਵ ਪਰਮਾਤਮਾ ਦਾ ਸਰੂਪ ਹੈ ਤੇ ਜਦੋਂ ਹੀ ਜੀਵਨ-ਨਾਟ ਸਮਾਪਤ ਹੁੰਦਾ ਹੈ, ਰਾਜਾ ਤੇ ਭਿਖਾਰੀ, ਮੂਰਖ ਤੇ ਸਿਆਣਾ ਇਕੋ ਹੋ ਜਾਂਦੇ ਹਨ। ਜਨਮ ਤੋਂ ਸਭ ਬਰਾਬਰ ਹੁੰਦੇ ਹਨ, ਮੌਤ ਤੇ ਸਭ ਬਰਾਬਰ ਹੋ ਜਾਂਦੇ ਹਨ-ਇਸ ਲਈ ਵਿਚਾਲੇ ਵੀ ਅਸਲ ਵਿਚ ਸਭ ਬਰਾਬਰ ਹੀ ਰਹਿੰਦੇ ਹਨ ਪਰ ਚਲਤੁ ਕਰਕੇ ਪਰਤੀਤ ਕੁਝ ਹੋਰ ਹੁੰਦਾ ਹੈ। ਅਗਿਆਨਤਾ ਵਿਚ ਨਾ-ਬਰਾਬਰੀ ਕਰਕੇ ਅਸੀਂ ਦੁਖੀ ਹੁੰਦੇ ਰਹਿੰਦੇ ਹਾਂ।

ਜੋਤਿ ਕਰਕੇ ਪਰਮਾਤਮਾ ਸਾਡਾ ਪਿਤਾ ਹੈ। ਪਰਮਾਤਮਾ ਸਤਿ, ਚਿੱਤ ਤੇ ਅਨੰਦ ਹੈ। ਫਿਰ ਅਸੀਂ ਵੀ ਸਤਿ, ਚਿੱਤ ਤੇ ਆਨੰਦ ਹਾਂ। ਅਸੀਂ ਅਮਰ ਹਾਂ, ਕੇਵਲ ਸਰੀਰ ਤਿਆਗਦੇ ਹਾਂ। ਫਿਰ ਅਸੀਂ ਦੁੱਖੀ ਕਿਉਂ ਹਾਂ? ਕੇਵਲ ਆਪਣੀ ਅਗਿਆਨਤਾ ਕਰਕੇ ਜਿਵੇਂ ਰਾਜਾ ਸੁਪਨੇ ਵਿਚ ਭਿਖਾਰੀ ਬਣ ਕੇ, ਰਾਜਾ ਹੁੰਦਿਆਂ, ਦੁਖੀ ਹੋ ਜਾਂਦਾ ਹੈ।

ਮਨੁੱਖ ਦੇ ਅੰਦਰ ਪਰਮਾਤਮਾ ਦੀ ਅੰਸ਼ ਹੈ। ਇਸ ਭਾਵ ਦੇ ਜਾਗਣ ਨਾਲ ਮਨੁੱਖ ਆਤਮਕ ਤੇ ਸਦਾਚਾਰਕ ਉੱਨਤੀ ਕਰਨੀ ਸ਼ੁਰੂ ਕਰਦਾ ਹੈ। ਇਸ ਭਾਵ ਦੇ ਜਾਗਣ ਨਾਲ ਹੀ ਉਸ ਨੂੰ ਅਨੁਭਵ ਹੁੰਦਾ ਹੈ ਕਿ ਪਰਮਾਤਮਾ ਉਸ ਦਾ ਪਿਤਾ ਹੈ ਤੇ ਉਸ ਦਾ ਵਤੀਰਾ ਪਿਤਾ ਦੀ ਮਹਾਨਤਾ ਦੇ ਅਨੁਕੂਲ ਹੋਣਾ ਚਾਹੀਦਾ ਹੈ। ਪਰਮਾਤਮਾ ਸਾਰੇ ਸੰਸਾਰ ਦਾ ਪਿਤਾ ਮਾਤਾ ਹੈ, ਇਸ ਲਈ ਮੇਰਾ ਵਤੀਰਾ ਸਾਥੀਆਂ ਨਾਲ ਵੀ ਆਦਰਸ਼ਕ ਚਾਹੀਦਾ ਹੈ।

ਮਨੁੱਖ ਅੰਦਰ ਪਰਮਾਤਮਾ ਦੀ ਜੋਤਿ ਹੈ। ਉਹ ਜੋਤਿ ਜ਼ਮੀਰ ਜਾਂ ਅੰਤਹਕਰਣ ਦੇ ਰੂਪ ਵਿਚ ਮਨੁੱਖ ਦੀ ਅਗਵਾਈ ਕਰਦੀ ਹੈ। ਮਨੁੱਖ ਨੂੰ ਉਸ ਦੀ ਅਗਵਾਈ ਪਰਵਾਨ ਕਰਨੀ ਚਾਹੀਦੀ ਹੈ। ਸ੍ਰਿਸ਼ਟੀ ਦੇ ਕਿਣਕੇ ਕਿਣਕੇ ਵਿਚ ਪਰਮਾਤਮਾ ਦੀ ਜੋਤਿ ਹੈ। ਇਹ ਜੋਤਿ ਹੀ ਅਸਲੀਅਤ ਹੈ।

ਇਸ ਜੋਤਿ ਦੀ ਸੂਝ ਗੁਰਬਾਣੀ ਦੇ ਵਿਚਾਰ ਨਾਲ ਮਨੁੱਖ ਵਿਚ ਉਪਜਦੀ ਹੈ। ਪਰ ਜਦੋਂ ਹੀ ਜੋਤਿ ਦੀ ਸੂਝ ਪੈ ਜਾਏ, ਮਨੁੱਖ ਅੰਦਰ ਵਚਿਤ੍ਰ ਤਬਦੀਲੀ ਆ ਜਾਂਦੀ ਹੈ ਤੇ ਉਸ ਤਬਦੀਲੀ ਕਰਕੇ ਸਾਰਾ ਸੰਸਾਰ ਤੇ ਵਾਯੂ-ਮੰਡਲ ਉਸ ਲਈ ਬਦਲ ਜਾਂਦਾ ਹੈ।

"ਗੁਰਪਰਸਾਦੀ ਬੁਝਿਆ ਤਾ ਚਲਤੁ ਹੋਆ,<br>ਚਲਤੁ ਨਦਰੀ ਆਇਆ ॥"

ਸਾਰਾ ਸੰਸਾਰ ਹੀ ਇਕ ਤਮਾਸ਼ਾ ਜਾਪਣ ਲਗ ਪੈਂਦਾ ਹੈ ਤੇ, ਇਸ ਲਈ ਇਥੇ ਛੱਲ ਕਪਟ ਵਿਅਰਥ ਜਾਪਦਾ ਹੈ। ਜਦੋਂ ਹੀ ਸੰਸਾਰ ਤੇ ਜੀਵਨ ਦੀ ਅਸਲੀਅਤ ਸਮਝ ਆ ਜਾਏ ਮਨੁੱਖ ਜੋਤਿ ਦੀ ਅਗਵਾਈ ਪਰਵਾਨ ਕਰਦਾ ਹੈ ਤੇ ਕੋਈ ਕਰਮ ਐਸਾ ਨਹੀਂ ਕਰਦਾ ਜੋ ਉਸ ਲਈ ਬਾਧਕ ਹੋਵੇ।

ਇਹੋ ਖੁਸ਼ੀ ਪਰਾਪਤੀ ਦਾ ਰਸਤਾ ਹੈ।

## 34. ਅੰਤਰ ਆਤਮੇ ਪ੍ਰਭੂ ਨਿਵਾਸ

ਗ੍ਰਿਹੁ ਮੰਦਰੁ ਬਣਿਆ, ਮਨ ਦੇ ਮੰਦਰ ਵਾਂਗ ਪਵਿੱਤਰ ਹੋਣ ਨਾਲ ਹੀ ਮਨੁੱਖ ਨੂੰ ਅਨੰਦ ਦੀ ਪਰਾਪਤੀ ਹੋ ਸਕਦੀ ਹੈ। ਮਨ ਪਵਿੱਤਰ ਤਦ ਹੁੰਦਾ ਹੈ ਜੇ ਉਸ ਵਿਚ ਪਰਮਾਤਮਾ ਦਾ ਵਾਸ ਹੋਵੇ। ਪਰਮਾਤਮਾ ਦੇ ਵਾਸ ਦਾ ਭਾਵ ਇਹ ਹੈ ਕਿ ਮਨ ਵਿਚ ਸ਼ੁਭ ਵਿਚਾਰ ਹੋਣ। ਸ਼ੁਭ ਵਿਚਾਰ ਪਰਮਾਤਮਾ ਦਾ ਮੰਗਲ (ਜਸ) ਹਨ।

ਹਰਿ ਗਾਉ ਮੰਗਲੁ ਨਿਤ ਸਖੀਏ, ਸੋਗੁ ਦੂਖੁ ਨ ਵਿਆਪਏ ॥

ਪਰਮਾਤਮਾ ਦਾ ਮੰਗਲ ਬਾਣੀ ਵਿਚ ਹੈ। ਜੋ ਮਨੁੱਖ ਬਾਣੀ ਦੀ ਵਿਚਾਰ ਕਰਦਾ ਹੈ ਉਸ ਦੇ ਭਾਗ ਖੁਲ੍ਹਦੇ ਹਨ। ਜਿਸ ਦੇ ਭਾਗ ਖੁਲ੍ਹਦੇ ਹਨ ਉਸ ਨੂੰ ਪਰਮਾਤਮਾ ਆਪਣੇ ਨੇੜੇ, ਆਪਣੇ ਅੰਦਰ ਜਾਪਦਾ ਹੈ ਤੇ ਉਹ ਜੋਤਿ ਉਸ ਨੂੰ ਸਦਾ ਅਗਵਾਈ ਦਿੰਦੀ ਹੈ। ਉਸ ਨੂੰ ਖੁਸ਼ੀ ਪਰਾਪਤ ਹੁੰਦੀ ਹੈ।

ਹਿਰਦਾ ਪਵਿੱਤਰ ਹੋ ਜਾਏ, ਜ਼ਮੀਰ ਰੋਸ਼ਨ ਹੋ ਜਾਏ, ਪ੍ਰਭੂ ਨਿਵਾਸ ਆਤਮਾ ਵਿਚ ਹੋ ਜਾਏ ਤੇ ਇੰਦ੍ਰੇ ਇਹਨਾਂ ਦੀ ਅਗਵਾਈ ਅਧੀਨ ਕੰਮ ਕਰਨ ਲਗ ਪੈਣ ਤਾਂ ਅਨੰਦ ਪਰਾਪਤੀ ਸੁਤੇ-ਸਿਧ ਹੀ ਹੋ ਜਾਂਦੀ ਹੈ। ਅਨੰਦ ਦਾ ਆਧਾਰ ਨਿਰਮਲ ਹਿਰਦਾ ਹੈ।

## 35. ਸਫਲ ਸਰੀਰ

ਕ੍ਰਿਤਗਯਤਾ ਜ਼ਰੂਰੀ ਹੈ। ਕ੍ਰਿਤਗਯਤਾ ਨਾਲ ਮਨੁੱਖੀ ਆਚਰਨ ਉਸਰਦਾ ਹੈ। ਸਭ ਤੋਂ ਪਹਿਲਾਂ ਧੰਨਵਾਦ ਪਰਮਾਤਮਾ ਦਾ ਹੋਣਾ ਚਾਹੀਦਾ ਹੈ ਜਿਸ ਨੇ ਐਸਾ ਸਰੀਰ ਬਖ਼ਸ਼ਿਆ ਹੈ ਜੋ

ਸੋਚ ਸਮਝ ਸਕਦਾ ਹੈ ਤੇ ਹੋਰ ਜੀਵਾਂ ਦੇ ਸਰੀਰਾਂ ਤੋਂ ਵਧੀਆ ਹੈ। ਇਹ ਸਰੀਰ ਨੂੰ ਸਫਲ ਕਰਨ ਦਾ ਤਰੀਕਾ ਹੈ।

ਸਫਲ ਸਰੀਰ ਹੀ ਮਨੁੱਖੀ ਖੁਸ਼ੀ ਦਾ ਕਾਰਣ ਬਣ ਸਕਦਾ ਹੈ। ਜੋ ਸਰੀਰ ਨਿਕੰਮਾ ਹੈ, ਉਹ ਮਨੁੱਖ ਨੂੰ ਖੁਸ਼ੀ ਨਹੀਂ ਦੇ ਸਕਦਾ। ਇਸੇ ਤਰ੍ਹਾਂ ਜੋ ਸਰੀਰ ਕਿਸੇ ਸ਼ੁਭ ਕੰਮ ਵਿਚ ਲਗਾ ਨਹੀਂ ਹੋਇਆ, ਉਹ ਵੀ ਖੁਸ਼ੀ ਨਹੀਂ ਦੇ ਸਕਦਾ। ਜੋ ਸਰੀਰ ਕਿਸੇ ਹੋਰ ਦੇ ਕੰਮ ਨਹੀਂ ਆਉਂਦਾ, ਉਹ ਵੀ ਖੁਸ਼ੀ ਨਹੀਂ ਦੇ ਸਕਦਾ। ਇਸੇ ਤਰ੍ਹਾਂ ਜਿਸ ਮਨੁੱਖ ਵਿਚ ਕ੍ਰਿਤਗਯਤਾ ਨਹੀਂ ਹੈ, ਉਹ ਵੀ ਖੁਸ਼ੀ ਨਹੀਂ ਰਹਿ ਸਕਦਾ।

ਮਨੁੱਖ ਨੂੰ ਸਭ ਤੋਂ ਵੱਧ ਕ੍ਰਿਤਗਯ ਪਰਮਾਤਮਾ ਦਾ ਹੋਣਾ ਚਾਹੀਦਾ ਹੈ। ਸਰੀਰ ਉਹ ਹੀ ਸਫਲ ਹੈ ਜੋ ਪਰਮਾਤਮਾ ਦਾ ਸਿਮਰਨ ਕਰਦਾ ਹੈ ਤੇ ਇਸ ਤਰ੍ਹਾਂ ਆਪਣੀ ਕ੍ਰਿਤਗਯਤਾ ਪ੍ਰਗਟ ਕਰਦਾ ਹੈ।

ਇਸ ਸਰੀਰ ਦਾ ਸੰਸਾਰ ਵਿਚ ਆਉਣ ਦਾ ਕੋਈ ਮੰਤਵ ਹੈ, ਉਹ ਮੰਤਵ ਪ੍ਰਭੂ ਸਿਮਰਨ ਹੈ। ਜੋ ਸਰੀਰ ਇਸ ਮੰਤਵ ਦੀ ਪੂਰਤੀ ਕਰ ਲਏ, ਉਹ ਪਰਵਾਨ ਹੋ ਜਾਂਦਾ ਹੈ, ਭਾਵ ਸਫਲ ਹੋ ਜਾਂਦਾ ਹੈ।

ਸਰੀਰ ਨੂੰ ਇਸ ਪਰਕਾਰ ਸਫਲ ਕਰਨ ਦੀ ਸੂਝ ਸਤਿਗੁਰੂ ਪਾਸੋਂ ਪਰਾਪਤ ਹੁੰਦੀ ਹੈ। ਸਤਿਗੁਰੂ ਦੀ ਬਾਣੀ ਵਿਚੋਂ ਹੀ ਸੇਵਾ ਆਦਿ ਦੀ ਪਰੇਰਨਾ ਮਿਲਦੀ ਹੈ। ਸੇਵਾ ਕਰਨ ਵਾਲਾ ਸਰੀਰ ਸਫਲ ਸਰੀਰ ਹੈ।

## 36. ਦਿਬ ਦ੍ਰਿਸ਼ਟਿਤਾ

ਦਿਬ ਦ੍ਰਿਸ਼ਟਿਤਾ ਮਨੁੱਖੀ ਖੁਸ਼ੀ ਦਾ ਕਾਰਨ ਬਣਦੀ ਹੈ। ਦਿਬ ਦ੍ਰਿਸ਼ਟਿ ਮਨੁੱਖ ਦੀ ਪਹਿਲੀ ਚੀਜ਼ ਸਮਦ੍ਰਿਸ਼ਟਿਤਾ ਹੈ। ਸਮਦ੍ਰਿਸ਼ਟਿਤਾ ਵਾਲਾ ਮਨੁੱਖ ਹਰ ਰੂਪ ਵਿਚ ਪਰਮਾਤਮਾ ਦਾ ਦਰਸ਼ਨ ਕਰਦਾ ਹੈ। ਸਾਰਾ ਵਿਸ਼ਾਲ ਸੰਸਾਰ ਉਸ ਨੂੰ ਪਰਮਾਤਮਾ ਦਾ ਸਰੂਪ ਦਿਸਦਾ ਹੈ। ਇਸ ਲਈ ਸਾਰੇ ਜੀਵ ਜੰਤੂਆਂ ਵਿਚ ਇਕ ਸਾਂਝ ਤੇ ਬਰਾਬਰੀ ਦਾ ਅਨੁਭਵ ਕਰਦਾ ਹੈ।

> ਏਹੁ ਵਿਸੁ ਸੰਸਾਰੁ-ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ,
> ਹਰਿ ਰੂਪੁ ਨਦਰੀ ਆਇਆ ॥
> ਗੁਰਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ,
> ਹਰਿ ਬਿਨੁ ਅਵਰੁ ਨ ਕੋਈ ॥

ਜਿਸ ਮਨੁੱਖ ਨੂੰ ਸਾਰੇ ਜੀਵਾਂ ਵਿਚ ਬਰਾਬਰੀ ਤੇ ਸਾਂਝ ਅਨੁਭਵ ਹੋ ਜਾਵੇ, ਉਹ ਸੱਚ ਦਾ ਸਤਿਕਾਰ ਕਰਦਾ ਹੈ ਤੇ ਕਿਸੇ ਨਾਲ ਜ਼ੋਰ ਧੱਕਾ ਨਹੀਂ ਕਰ ਸਕਦਾ। ਉਹ ਸਭ ਦੀ ਸੇਵਾ ਕਰਦਾ ਹੈ।

ਦਿਬ ਦ੍ਰਿਸ਼ਟੀ ਵਾਲੇ ਮਨੁੱਖਾਂ ਵਿਚ ਪਰ ਤਨ, ਪਰ ਧਨ ਲਈ ਮੈਲੀ ਦ੍ਰਿਸ਼ਟੀ ਨਹੀਂ ਹੁੰਦੀ। ਉਹਨਾਂ ਵਿਚ ਅੱਖ ਦੀ ਸ਼ਰਮ ਹਦੀ ਹੈ ਤੇ ਹਰ ਇਕ ਬਜ਼ੁਰਗ ਦਾ ਸਤਿਕਾਰ ਹੁੰਦਾ ਹੈ।

ਅੱਖ ਵਿਚੋਂ ਹੀ ਮਨੁੱਖ ਦੀ ਸਾਰੀ ਸ਼ਖਸੀਅਤ ਪੜ੍ਹੀ ਜਾਂਦੀ ਹੈ। ਅੱਖਾਂ ਵਿਚੋਂ ਮਨੁੱਖ ਦਾ

ਹਿਰਦਾ ਤੇ ਸੁਭਾ ਦਿਸਦੇ ਹਨ ।

ਅੱਖਾਂ ਦਾ ਜ਼ਬਤ ਮਨੁੱਖੀ ਸ਼ਖਸੀਅਤ ਦੇ ਉੱਚੇ ਹੋਣ ਦੀ ਨਿਸ਼ਾਨੀ ਹੈ ।

## 37. ਪਵਿੱਤਰ ਸ੍ਰਵਣ

ਜੋ ਮਨੁੱਖ ਕਿਸੇ ਦੀ ਨਿੰਦਾ ਨਹੀਂ ਸੁਣਦਾ, ਉਸ ਦੇ ਸ੍ਰਵਣ ਪਵਿੱਤਰ ਹਨ; ਜੋ ਮਨੁੱਖ ਗੰਦੇ ਗੀਤ ਨਹੀਂ ਸੁਣਦਾ, ਉਸ ਦੇ ਕੰਨ ਪਵਿੱਤਰ ਹਨ । ਇਹਨਾਂ ਗੱਲਾਂ ਦੇ ਉਲਟ ਜੋ ਕਿਸੇ ਦੀ ਉਸਤਤ ਕਰਦਾ, ਸੁਣਦਾ ਹੈ, ਉਸ ਦੇ ਸ੍ਰਵਣ ਪਵਿੱਤਰ ਹੁੰਦੇ ਹਨ; ਜੋ ਪਵਿੱਤਰ ਵਿਚਾਰ ਸੁਣਦਾ ਹੈ ਤੇ ਕੀਰਤਨ ਸੁਣਦਾ ਹੈ, ਉਸ ਦੇ ਕੰਨ ਪਵਿੱਤਰ ਹਨ ।

ਸਚਾਈ ਦੇ ਸੁਣਨ ਨਾਲ ਕੰਨ ਪਵਿੱਤਰ ਹੁੰਦੇ ਹਨ ਤੇ ਝੂਠ ਦੇ ਸੁਣਨ ਨਾਲ ਅਪਵਿੱਤਰ ਹੁੰਦੇ ਹਨ । ਸਚਾਈ ਪਰਮਾਤਮਾ ਦੀ ਕੀਰਤ ਤੇ ਨਾਮ ਹੈ । ਕੰਨਾਂ ਦੀ ਸਾਜਣਾ ਹੀ ਪ੍ਰਭੂ ਜਸ ਲਈ ਹੋਈ ਹੈ, ਸਚਾਈ ਬਾਣੀ ਵਿਚ ਦਿੱਤੀ ਹੈ ।

ਸਾਚੈ ਸੁਨਣੈ ਨੋ ਪਠਾਏ, ਸਰੀਰਿ ਲਾਏ, ਸੁਣਹੁ ਸਤਿਬਾਣੀ ॥

ਸਚਾਈ ਦੀ ਪਛਾਣ ਇਹ ਹੈ ਕਿ ਸਚਾਈ ਦੇ ਕੰਨਾਂ ਵਿਚ ਪੈਣ ਨਾਲ ਮਨ ਤਨ ਖਿੜ ਜਾਂਦਾ ਹੈ, ਸਰੀਰ ਵਿਚ ਨਵੀਂ ਜੀਵਨ ਰੌ ਚਲ ਪੈਂਦੀ ਹੈ, ਸੱਚੀ ਬਾਣੀ ਤੇ ਪ੍ਰਭੂ ਉਸਤਤ ਸੁਣਨ ਨਾਲ ਮਨੁੱਖੀ ਮਨ ਖਿੜ ਜਾਂਦਾ ਹੈ ।

ਜਿਤੁ ਸੁਣੀ ਮਨੁ ਤਨੁ ਹਰਿਆ ਹੋਆ, ਰਸਨਾ ਰਸਿ ਸਮਾਣੀ ॥

ਸਚਾਈ ਜੀਭ ਨੂੰ ਵੀ ਰਸਦਾਇਕ ਜਾਪਦੀ ਹੈ, ਸਰੀਰ ਨੂੰ ਹਰਾ ਭਰਾ ਕਰਦੀ ਹੈ ਤੇ ਮਨ ਨੂੰ ਖੇੜਾ ਬਖ਼ਸ਼ਦੀ ਹੈ । ਸੱਚ ਸਰੀਰ ਤੇ ਮਨ ਨੂੰ ਪਵਿੱਤਰ ਕਰਦਾ ਹੈ ।

ਕੰਨ ਸੁਣਨ ਦਾ ਸਾਧਨ ਹਨ । ਜਿਹੋ ਜਿਹੇ ਵਿਚਾਰ ਅਸੀਂ ਸੁਣਦੇ ਹਾਂ, ਉਹੋ ਜਿਹਾ ਹੀ ਸਾਡਾ ਮਨ ਬਣਦਾ ਹੈ ਤੇ ਜਿਹੋ ਜਿਹਾ ਸਾਡਾ ਮਨ ਬਣਦਾ ਹੈ ਉਹੋ ਜਿਹੇ ਹੀ ਸਾਡੇ ਕਰਮ ਹੁੰਦੇ ਹਨ । ਵਾਸ਼ਨਾਵਾਦੀ ਤੇ ਕਾਮਨਾ ਉਕਸਾਊ ਵਿਚਾਰ ਸੁਣਨ ਨਾਲ ਇਹੋ ਉਤੇਜਨਾ ਹੀ ਅੰਦਰ ਪੈਦਾ ਹੁੰਦੀ ਹੈ । ਪਵਿੱਤਰਤਾ ਤੇ ਸ਼ਾਂਤੀ ਦੇ ਵਿਚਾਰ ਅੰਦਰ ਸ਼ਾਂਤੀ ਦਾ ਪਰਸਾਰ ਕਰਦੇ ਹਨ । ਇਸ ਤਰ੍ਹਾਂ ਕੰਨ ਵੀ ਸ਼ਖ਼ਸੀਅਤ ਉਸਾਰੀ ਦਾ ਸਾਧਨ ਹਨ ।

ਬਾਣੀ ਪ੍ਰਭੂ ਦੀ ਆਵਾਜ਼ ਹੈ । ਬਾਣੀ ਸਚਾਈ ਦਾ ਬਿਆਨ ਹੈ । ਬਾਣੀ ਦੇ ਸੁਣਨ ਨਾਲ ਮਨ ਵਿਚ ਸਚਾਈ ਦਾ ਪਰਵੇਸ਼ ਹੁੰਦਾ ਹੈ ।

## 38. ਆਤਮ ਸੂਝ

ਕਰਮ ਇੰਦ੍ਰਿਆਂ ਤੇ ਗਿਆਨ ਇੰਦ੍ਰਿਆਂ ਰਾਹੀਂ ਬਾਹਰਲਾ ਗਿਆਨ ਪ੍ਰਾਪਤ ਹੁੰਦਾ ਹੈ । ਪਰ ਅਸਲ ਖੁਸ਼ੀ ਉਸ ਨੂੰ ਪ੍ਰਾਪਤ ਹੁੰਦੀ ਹੈ ਜਿਸ ਨੂੰ ਆਤਮ ਸੂਝ ਵੀ ਪੂਰੀ ਹੋਵੇ । ਮਨੁੱਖ ਜੋਤਿ ਸਰੂਪ ਹੈ, ਪਰ ਇਹ ਸੂਝ ਹੋਵੇ ਤੇ ਤਦ ਹੀ ਜੋਤਿ ਸਰੂਪ ਹੈ, ਨਹੀਂ ਤੇ ਮਿੱਟੀ ਹੈ । ਇਸ ਸੂਝ ਦੇ ਪ੍ਰਗਟ ਹੋਣ ਨਾਲ ਮਨੁੱਖ ਆਪ ਹੀ ਪਰਮਾਤਮਾ ਬਣ ਜਾਂਦਾ ਹੈ । ਇਸ ਸੂਝ ਤੋਂ ਹੀ ਸਤਿ ਚਿਤ ਦੇ ਅਨੰਦ ਦੀ ਸੋਝੀ ਹੁੰਦੀ ਹੈ । ਇਸ ਸੂਝ ਦੇ ਪ੍ਰਗਟ ਹੋਣ ਨੂੰ ਦਸਮ ਦੁਆਰ ਦਾ ਖੁਲ੍ਹਣਾ ਆਖਦੇ ਹਨ । ਇਸ ਦੁਆਰ ਤੀਕ ਪੁੱਜਣ ਦਾ ਭੇਦ ਵੀ ਗੁਰੂ ਹੀ ਦੱਸਦਾ ਹੈ ।

ਜਦੋਂ ਦਸਮ ਦੁਆਰ ਪ੍ਰਗਟ ਹੁੰਦਾ ਹੈ ਤਦ ਮਨੁੱਖ ਵਿਚ ਖੇੜਾ ਤੇ ਖੁਸ਼ੀ ਪ੍ਰਗਟ ਹੁੰਦੇ ਹਨ। ਉਸ ਨੂੰ ਆਪਣੇ ਅੰਦਰ ਇਕ ਸੰਸਾਰ ਦਿਸ ਪੈਂਦਾ ਹੈ ਤੇ ਉਹ ਸੰਸਾਰ ਖੁਸ਼ੀਆਂ ਭਰਪੂਰ ਤੇ ਅਤਿ ਸੋਹਣਾ ਹੁੰਦਾ ਹੈ।

ਤਹ ਅਨੇਕ ਰੂਪ ਨਾਉ ਨਵ ਨਿਧਿ
ਤਿਸਦਾ ਅੰਤੁ ਨ ਜਾਈ ਪਾਇਆ ॥

ਜਿੰਨੇ ਤੀਕ ਦਸਮ ਦੁਆਰ ਨਹੀਂ ਖੁਲ੍ਹਦਾ, ਉੱਨੇ ਤੀਕ ਮਨੁੱਖ ਸਰੀਰ ਹੀ ਰਹਿੰਦਾ ਹੈ, ਜਿਸ ਵਿਚ ਸੁਆਸਾਂ ਦਾ ਵਾਜਾ ਵਜ ਰਿਹਾ ਹੈ ਤੇ ਜੋ ਪਵਣ ਦੇ ਸਹਾਰੇ ਵਜਦਾ ਹੈ ਤੇ ਜਿਸ ਦੀ ਸਾਰੀ ਕਿਰਿਆ ਇੰਦ੍ਰਿਆਂ ਦੇ ਸਹਾਰੇ ਹੋ ਰਹੀ ਹੈ। ਪਰ ਜਦੋਂ ਆਪੇ ਦੀ ਸੂਝ ਪੈ ਜਾਂਦੀ ਹੈ ਤਾਂ ਮਨੁੱਖ ਆਪਣੇ ਆਪ ਨੂੰ ਸਰੀਰ ਨਹੀਂ ਸਮਝਦਾ, ਸਗੋਂ ਆਤਮਾ ਸਮਝਦਾ ਹੈ ਤੇ ਉਸ ਦਾ ਗਿਆਨ ਸਰਬ ਵਿਆਪੀ ਹੋ ਜਾਂਦਾ ਹੈ।

ਅਨੁਭਵ ਦਾ ਖੁਲ੍ਹਣਾ ਕੋਈ ਸੰਸੇ ਵਾਲੀ ਗੱਲ ਨਹੀਂ ਹੈ। ਕਬੀਰ, ਨਾਮਦੇਵ, ਰਵਿਦਾਸ, ਸਦਨਾ ਆਦਿ ਦਾ, ਯੋਗ ਅਭਿਆਸ ਮਗਰੋਂ, ਅਨੁਭਵ ਖੁਲ੍ਹਿਆ ਤੇ ਉਹਨ੍ਹਾਂ ਬਾਣੀ ਵਿਚ ਉਹ ਸੱਚਾਈਆਂ ਬਿਆਨ ਕੀਤੀਆਂ ਜੋ ਵਿਦਵਾਨ ਨਹੀਂ ਕਰ ਸਕਦੇ।

## 39. ਸੱਚ ਪ੍ਰਾਇਣਤਾ

ਕੇਵਲ ਉਸ ਮਨੁੱਖ ਨੂੰ ਸਦੀਵੀ ਅਨੰਦ ਪਰਾਪਤ ਹੁੰਦਾ ਹੈ ਜੋ ਆਪ ਸੱਚ ਪ੍ਰਾਇਣ ਹੁੰਦਾ ਹੈ, ਜਿਸ ਦਾ ਹਿਰਦਾ ਨਿਰਕਪਟ ਤੇ ਸੱਚਾ ਹੈ ਤੇ ਜਿਥੇ ਪ੍ਰਭੂ ਦਾ ਜਸ ਹਰ ਵੇਲੇ ਹੁੰਦਾ ਹੈ।

ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ ॥

ਸੱਚਾਈ ਤੋਂ ਉੱਚੀ ਚੀਜ਼ ਕੋਈ ਨਹੀਂ, ਕੇਵਲ ਸੱਚ ਆਚਾਰ ਸੱਚਾਈ ਤੋਂ ਉੱਚਾ ਹੈ ਤੇ ਸੱਚ ਆਚਾਰ ਵਾਲਾ ਹੀ ਸੱਚਾ ਕਿਹਾ ਜਾਂਦਾ ਹੈ। ਸੱਚ ਸਾਰੀਆਂ ਖੂਬੀਆਂ ਦਾ ਖਸਮ ਹੈ ਭਾਵ ਜਿਥੇ ਸੱਚ ਹੈ ਉਥੇ ਜੀਵਨ ਦੀ ਹਰ ਖੂਬੀ ਆ ਜਾਂਦੀ ਹੈ।

ਇਹੁ ਸਚੁ ਸਭਨਾ ਕਾ ਖਸਮੁ ਹੈ ॥

ਜਿਥੇ ਸੱਚ ਹੈ, ਉਥੇ ਪਰਮਾਤਮਾ ਆਪ ਹੈ। ਸੱਚ ਸਭ ਤੇ ਭਾਰੂ ਹੈ। ਸਾਰੇ ਜੀਵ ਸੱਚੇ ਜੀਵ ਦੀ ਚਰਨੀਂ ਲਗਦੇ ਹਨ। ਸੱਚ ਦੀ ਸੂਝ ਬਾਣੀ ਵਿਚੋਂ ਹੁੰਦੀ ਹੈ।

ਸੱਚ ਮਨੁੱਖੀ ਹਿਰਦੇ ਵਿਚ ਹੀ ਟਿਕ ਸਕਦਾ ਹੈ ਤੇ ਉਸ ਦੇ ਹਿਰਦੇ ਵਿਚ ਟਿਕਦਾ ਹੈ ਜਿਥੇ ਸਿਮਰਨ ਹੈ, ਸੱਚਾਈ ਦਾ ਵਿਚਾਰ ਹੈ ਤੇ ਪ੍ਰਭੂ ਦਾ ਪ੍ਰੇਮ ਹੈ। ਪ੍ਰਭੂ ਦਾ ਸਦੀਵੀ ਧਿਆਨ ਹੀ ਮਨੁੱਖ ਨੂੰ ਸੱਚ ਦਾ ਜੀਵਨ ਦੇ ਸਕਦਾ ਹੈ।

## 40. ਮਨੋਰਥ ਦੀ ਪ੍ਰਾਪਤੀ

ਜੀਵਨ ਮਨੋਰਥ ਦੀ ਸਿਧੀ ਹੀ ਮਨੁੱਖ ਨੂੰ ਆਨੰਦ ਦੇ ਸਕਦੀ ਹੈ। ਜੀਵਨ ਮਨੋਰਥ ਪਾਰਬ੍ਰਹਮ ਦੀ ਪਰਾਪਤੀ ਹੈ। ਇਸ ਪਰਾਪਤੀ ਦਾ ਸਬੂਤ 'ਅਨਹਦ ਤੂਰੇ' ਦਾ ਵਜਣਾ ਹੈ, ਭਾਵ ਇਕ ਸਹਜ ਵਿਚ ਟਿਕੀ ਰਾਗਮਈ ਸ਼ਖ਼ਸੀਅਤ ਹੈ। ਨਿਰਯਤਨ ਮਨੁੱਖ ਉਸ ਉੱਚੀ

ਅਵਸਥਾ ਵਿਚ ਰਹਿੰਦਾ ਹੈ ਜਿਥੇ ਸੰਗੀਤ ਵਰਗਾ ਰਸ ਸਦਾ ਬਣਿਆ ਰਹਿੰਦਾ ਹੈ। ਇਹ ਉਸ ਮਨੁੱਖ ਦੀ ਅਵਸਥਾ ਹੈ ਜਿਸ ਦੀ ਛੋਹ ਵਿਚ ਪਵਿੱਤਰਤਾ ਹੈ, ਜਿਸ ਦੇ ਬਚਨ ਵਿਚ ਪਵਿੱਤਰਤਾ ਹੈ। ਇਸ ਅਵਸਥਾ ਵਿਚ ਕੋਈ ਦੁਖ, ਕਲੇਸ਼ ਤੇ ਪਾਪ ਮਨੁੱਖ ਦੇ ਨੇੜੇ ਨਹੀਂ ਆ ਸਕਦਾ।

ਪਾਰਬ੍ਰਹਮ ਪ੍ਰਭੁ ਪਾਇਆ, ਉਤਰੇ ਸਗਲ ਵਿਸੂਰੇ ॥
ਦੂਖ ਰੋਗ ਸੰਤਾਪ ਉਤਰੇ, ਸੁਣੀ ਸਚੀ ਬਾਣੀ ॥

ਹਿਰਦੇ ਦੀ ਪਵਿੱਤਰਤਾ ਹੀ ਜੀਵਨ ਮਨੋਰਥ ਦੀ ਪਰਾਪਤੀ ਹੈ।

ਸੁਣਤੇ ਪੁਨੀਤ, ਕਹਤੇ ਪਵਿਤੁ, ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕੁ ਗੁਰ ਚਰਨ ਲਾਗੇ, ਵਾਜੇ ਅਨਹਦ ਤੂਰੇ ॥

ਅਨੰਦ ਪਾਰਬ੍ਰਹਮ ਦਾ ਆਪਣਾ ਹੀ ਨਾਮ ਹੈ। ਇਹ ਹੀ ਉਸ ਦਾ ਸਰੂਪ ਹੈ। ਅਨੰਦ ਹੀ ਉਸ ਦੀ ਹੋਂਦ ਨੂੰ ਦਰਸਾਂਦਾ ਹੈ।

ਅਧਿਆਇ ਚੌਥਾ

# ਅਨੰਦੁ–ਸਿਧਾਂਤ ਤੇ ਸਾਧਨਾ

## ਭੂਮਿਕਾ

(1) ਅਨੰਦੁ ਬਾਣੀ ਵਿਚ ਪਹਿਲੀ ਵਾਰੀ ਪਰਮ ਸੱਤਾ ਦਾ ਸੰਕਲਪ ਨਿਰੋਲ ਅਨੰਦ ਰੂਪ ਵਿਚ ਕੀਤਾ ਹੈ, ਪਰਮਗਤੀ ਜਾਂ ਮੁਕਤੀ ਦਾ ਸੰਕਲਪ ਅਨੰਦਮੈ ਅਵੱਸਥਾ ਦਾ ਕੀਤਾ ਹੈ ਅਤੇ ਲੌਕਿਕ ਜੀਵਨ ਲਈ ਅਨੰਦ ਦਾ ਮਾਰਗ ਨਿਰੂਪ ਕੀਤਾ ਹੈ।

(2) ਸ੍ਰੀ ਗੁਰੂ ਅਮਰਦਾਸ ਜੀ ਦਾ ਇਤਨੀ ਪ੍ਰੌਢ ਅਵੱਸਥਾ ਵਿਚ ਇਹਨਾਂ ਸੰਕਲਪਾਂ ਦਾ ਉਜਾਗਰ ਕਰਨਾ ਇਸ ਗੱਲ ਦਾ ਪ੍ਰਮਾਣ ਹੈ ਕਿ ਭਗਤੀ ਕਿਸੇ ਨੂੰ ਅਨੰਦ ਦੀ ਪਰਮ ਪਦਵੀ ਦੇ ਸਕਦੀ ਹੈ।

(3) ਅਨੰਦੁ ਬਾਣੀ ਵਿਚ ਸਤਿਗੁਰੂ ਨੇ ਜੋ ਕੇਂਦਰੀ ਸਥਾਨ ਅਨੰਦ ਦੇ ਮਾਰਗ ਤੇ ਗਮਨ ਲਈ ਦਿੱਤਾ ਹੈ ਇਹ ਵੀ ਇਥੇ ਵਧੇਰੇ ਸਪੱਸ਼ਟ ਤੇ ਉਜਾਗਰ ਹੋਇਆ ਹੈ। ਅਨੰਦ ਗੁਰੂ-ਭਗਤੀ ਆਸਰੇ ਹੀ ਹੋ ਗਿਆ ਹੈ।

(4) ਅਨੰਦ ਪਰਾਪਤੀ ਨੂੰ ਜ਼ਿੰਦਗੀ ਦੀ ਮਹਾਨ ਲੋਚਾ ਦੇ ਤੌਰ ਤੇ ਇਸ ਬਾਣੀ ਵਿਚ ਵਧੇਰੇ ਦ੍ਰਿੜ੍ਹਤਾ ਨਾਲ ਪਰਵਾਨਿਆ ਹੈ।

(5) ਅਨੰਦ ਨੂੰ ਲੌਕਿਕ ਖ਼ੁਸ਼ੀ ਅਤੇ ਪਾਰਲੌਕਿਕ ਆਤਮਿਕ ਅਵੱਸਥਾ ਦੇ ਰੂਪ ਵਿਚ ਵੀ ਗ੍ਰਹਿਣ ਕੀਤਾ ਹੈ।

## ਅਨੰਦ

(1) ਅਨੰਦ ਤੇ ਚੇਤਨਾ : ਅਨੰਦ ਚੇਤਨਾ ਆਧਾਰਿਤ ਹੈ। ਚੇਤਨਾ ਗੁਰੂ ਆਧਾਰਿਤ ਹੈ। ਗੁਰਮੁਖੀ ਚੇਤਨਾ ਹੀ ਕੇਵਲ ਅਨੰਦ-ਪ੍ਰਾਪਤੀ ਹੁੰਦੀ ਹੈ। 'ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ।' ਚੇਤਨਾ ਗਿਆਨ ਹੈ, ਗੁਰੂ ਦਾ ਦਿੱਤਾ ਗਿਆਨ।

(2) ਗੁਰੂ ਤੇ ਚੇਤਨਾ : ਅਨੰਦ ਦੇ ਸੰਕਲਪ ਮਨਮੁਖੀ ਵੀ ਹੁੰਦੇ ਹਨ। ਅਨੰਦ ਦੇ ਮਨ-ਮੁਖੀ ਸੰਕਲਪ ਇਤਨੇ ਹਨ ਜਿਤਨੇ ਮਨਮੁਖ ਹਨ। ਗੁਰਮੁਖੀ ਅਨੰਦ ਦਾ ਸੰਕਲਪ ਗੁਰੂ ਅਨੁਸਾਰੀ ਹੈ। ਮਨਮੁਖੀ ਅਨੰਦ ਦੇ ਸੰਕਲਪ ਹਉਮੈ ਅਨੁਸਾਰੀ ਹਨ। ਮਨਮੁਖੀ ਅਨੰਦ ਛਿਨਭੰਗਰੀ ਰਸ ਹੈ, ਸਦਾ ਦਾ ਅਨੰਦ ਨਹੀਂ ਹੈ, ਗੁਰਮੁਖੀ ਅਨੰਦ ਸਦਾ ਦਾ ਅਨੰਦ ਹੈ। 'ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ।' ਅਨੰਦ ਦੀ ਇਛਾ ਸਰਬਵਿਆਪੀ ਹੈ। ਮਨਮੁਖ ਛਿਨਭੰਗਰ ਅਨੰਦ ਵਿਚ ਗਲਤਾਨ ਹੈ। ਪਰ 'ਜਾਣਿਆ ਅਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ'।

(3) ਸਦਾ ਅਨੰਦ : ਪੂਰਨ ਅਨੰਦ ਜਾਂ ਸਦਾ ਅਨੰਦ ਗੁਰੂ ਕ੍ਰਿਪਾ ਦੁਆਰਾ ਮਿਲਦਾ ਹੈ। ਗੁਰੂ ਦੀ ਕ੍ਰਿਪਾ ਉਥੇ ਹੈ ਜਿਥੇ ਅਨੰਦੀ ਪ੍ਰਭੂ ਦੀ ਕ੍ਰਿਪਾ ਹੈ। ਅਨੰਦ ਦਾ ਸੋਮਾ ਸਚਦਾਨੰਦ ਬ੍ਰਹਮ ਹੈ। ਕ੍ਰਿਪਾ ਉਸ ਦਾ ਖੇਲ ਹੈ।

(4) ਅਨੰਦ ਤੇ ਸਹਜ (ਕ੍ਰਿਪਾ) : ਬ੍ਰਹਮ ਕ੍ਰਿਪਾ ਤੇ ਗੁਰ ਕ੍ਰਿਪਾ ਨਾਲ ਉਪਜੀ ਚੇਤਨਾ (ਗਿਆਨਅੰਜਨੁ) ਹਉਮੈ (ਮੋਹ) ਨੂੰ ਤੋੜ ਕੇ ਸ਼ਬਦ ਨੂੰ ਸਵਾਰਦੀ ਹੈ। 'ਅੰਦਰਹੁ ਜਿਨ ਕਾ ਮੋਹ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ' (ਅਨੰਦੁ. 7)। ਸ਼ਬਦ ਰਹਿਣੀ ਹੈ, ਆਤਮਕ ਤਜਰਬਾ ਹੈ, ਜੀਵਨ ਜਾਚ ਹੈ, ਤਜਰਬੇ ਵਿਚੋਂ ਉਪਜੀ ਰਹਿਤ ਹੈ। ਸਵਾਰੀ ਗਈ ਜੀਵਨ ਜਾਚ ਜਾਂ ਰਹਿਣੀ ਅਨੰਦ ਦੀ ਜ਼ਾਮਨ ਹੈ।

(5) ਅਨੰਦ ਤੇ ਸ਼ਬਦ : ਸ਼ਬਦ ਰਹਿਣੀ ਉਹ ਜਾਚ ਹੈ ਜੋ ਸਾਰੇ ਮਨੋਰਥ ਪੂਰੇ ਕਰ ਦਿੰਦੀ ਹੈ। 'ਅਨੰਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ' (ਅਨੰਦੁ. 40)। ਸਗਲ ਮਨੋਰਥ ਹਨ ਧਰਮ, ਅਰਥ, ਕਾਮ, ਮੋਖ। ਇਹਨਾਂ ਮਨੋਰਥਾਂ ਵਿਚ ਪਾਰਬ੍ਰਹਮ ਤੇ ਪ੍ਰਭੂ ਦੀ ਪ੍ਰਾਪਤੀ ਹੈ, ਵਿਸੂਰੇ ਦੂਖ ਰੋਗ ਸੰਤਾਪ ਦਾ ਨਾਸ਼ ਹੈ, ਸੰਤ-ਸਜਣ ਬਣਕੇ ਸਰਸੇ ਹੋਣਾ ਹੈ, ਪਵਿਤ-ਪੁਨੀਤ ਹੋਣਾ ਹੈ। 'ਪਾਰਬ੍ਰਹਮ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ, ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ, ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ, ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ' (ਅਨੰਦੁ. 40)। ਜੀਵਨ ਵਿਚ ਪ੍ਰਫੁਲਤ ਹੋਣਾ (ਸਰਸ) ਅਨੰਦ ਹੈ। ਪ੍ਰਫੁਲਤ ਜੀਵਨ ਨਿਰਗੁਣ ਤੇ ਸਰਗੁਣ ਦੀ ਪਛਾਣ ਵਾਲਾ ਹੈ, ਸੰਤ-ਸਜਣ ਦੀ ਉੱਚੀ ਪੱਧਰ ਵਾਲਾ ਹੈ, ਪਵਿੱਤਰ-ਪੁਨੀਤ ਰਹਿਣੀ ਵਾਲਾ ਹੈ। ਇਹ ਪੂਰਨ ਗੁਰਮੁਖੀ ਜੀਵਨ ਹੈ ਜਿਸ ਵਿਚ ਗੁਰੂ ਦਾ ਪੂਰਨ ਸੰਜਮ ਵਿਆਪਕ ਹੈ। 'ਸਤਿਗੁਰੁ ਰਹਿਆ ਭਰਪੂਰੇ' (ਅਨੰਦੁ. 40)

(6) ਅਨੰਦ ਤੇ ਹਸਤੀ : ਅਨੰਦ ਚੇਤਨਾ ਦੁਆਰਾ ਪ੍ਰਫੁਲਤ ਪਵਿੱਤਰ-ਪਾਵਨ ਸ਼ਬਦ (ਜੀਵਨ ਰਹਿਣੀ, ਤਜਰਬਾ) ਹੈ। ਇਹ ਮੁਕਤੀ ਦੀ ਦਸ਼ਾ ਵੀ ਹੋ ਸਕਦੀ ਹੈ, ਪਰ ਹਸਤੀ ਦੇ ਨਾਸ਼ ਦੀ ਨਹੀਂ। ਇਹ ਜੀਵਨ ਵਿਚ 'ਵਾਜੇ ਅਨਹਦ ਤੂਰੇ' (ਅਨੰਦੁ. 40) ਦੀ ਹਾਲਤ ਹੈ–ਆਪਣੇ ਆਪ ਅੰਦਰੋਂ ਸਦੀਵੀ ਰਸ ਵਾਲਾ ਜੀਵਨ ਜਾਂ ਆਵਾਗਵਨ ਵਿਚੋਂ ਨਿਕਲ ਕੇ, ਦੂਖ ਰੋਗ ਸੰਤਾਪ ਤੋਂ ਪਰ੍ਹੇ ਦੀ ਜ਼ਿੰਦਗੀ ਹੈ।

(7) ਅਨੰਦ ਦੀ ਪਰਿਭਾਸ਼ਾ : ਅਨੰਦ ਚੇਤਨ ਪ੍ਰਫੁਲਤ ਪਵਿੱਤਰ-ਪਾਵਨ ਸ਼ਬਦ (ਰਹਿਣੀ) ਦਾ ਨਿੱਤ ਵਾਲਾ ਸਹਜ ਰਸ ਹੈ।

### ਸਹਜ

(1) ਸਹਜ ਹੈ ਪ੍ਰਭੂ ਕ੍ਰਿਪਾ, ਬਖ਼ਸ਼ਿਸ਼, ਨਦਰਿ ਦਾ ਸਮਾਨਾਰਥੀ। ਸਹਜ਼ ਹੈ, ਨਿਰਯਤਨ, ਸੁਤੇ-ਸਿਧ, ਨਿਸ਼ਚਿਤ, ਸੁਭਾਵਕ ਪ੍ਰੀਣਾਮ। ਅਨੰਦ ਸਹਜ ਅਧਾਰਿਤ ਹੈ। ਜਿਉ ਤੂ ਚਲਾਇਹਿ ਤਿਵ ਚਲਹ' (ਅਨੰਦੁ. 15) ਸਹਜ ਹੈ।

(2) ਸਹਜ ਤੇ ਗੁਰੂ : ਸਤਿਗੁਰੂ ਦੀ ਪ੍ਰਾਪਤੀ ਸਹਜ ਵਿਚ ਹੈ, ਨਿਰਯਤਨ ਹੈ, ਸੁਤੇ-ਸਿਧ

ਬਖ਼ਸ਼ਿਸ਼ ਵਿਚ ਹੈ। ਪਾਰਬ੍ਰਹਮ ਆਪ ਹੀ ਆਪਣੇ ਖੇਲ ਵਿਚ ਕਿਸੇ ਨੂੰ ਸਤਿਗੁਰੂ ਦੇ ਮਿਲਾਪ ਦੀ ਬਖ਼ਸ਼ਿਸ਼ ਕਰ ਦਿੰਦਾ ਹੈ। 'ਸਤਿਗੁਰੂ ਤੇ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ' (ਅਨੰਦੁ. 1)। ਅਗੇ ਫਿਰ ਗੁਰੂ ਦੀ ਕ੍ਰਿਪਾ ਵੀ ਸਹਜ ਹੈ। 'ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ' (ਅਨੰਦੁ. 7) ਗੁਰੂ ਕ੍ਰਿਪਾ ਦੇ ਨਾਲ ਹੀ ਕਿਲਵਿਖ ਕੱਟੇ ਜਾਂਦੇ ਹਨ ਤੇ ਗਿਆਨ ਮਿਲਦਾ ਹੈ (ਅਨੰਦੁ. 7)। ਗੁਰ ਪਰਸਾਦੀ ਆਪ ਤਜਿਆ ਜਾਂਦਾ ਹੈ ਤੇ ਭਗਤਾਂ ਦੀ ਚਾਲ ਮਿਲਦੀ ਹੈ (ਅਨੰਦੁ. 14)।

(3) ਸਹਜ ਤੇ ਅੰਗੀਕਾਰ : ਕਿਸੇ ਨੂੰ ਅੰਗੀਕਾਰ ਕਰਨਾ ਜਾਂ ਕਿਸੇ ਦਾ ਅੰਗ ਪਾਲਣਾ ਉਸ ਪ੍ਰਭੂ ਦੀ ਆਪਣੀ ਬਖਸ਼ਿਸ਼ ਹੈ, ਸਹਜ ਹੈ, ਇਹ ਜ਼ੋਰ ਦੀ ਪ੍ਰਾਪਤੀ ਨਹੀਂ ਹੈ। ਸਹਜੇ ਮਿਲਿਆ ਅੰਗੀਕਾਰ ਕਾਰਜ ਜਾਂ ਜੀਵਨ ਮਨੋਰਥ ਸੰਵਾਰਦਾ ਹੈ। 'ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ' (ਅਨੰਦੁ. 2)।

(4) ਸਹਜ ਤੇ ਨਾਮ : 'ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ' (ਅਨੰਦੁ. 3)। ਦਾਤ ਸਹਜੇ ਮਿਲਦੀ ਹੈ, ਬਖ਼ਸ਼ਿਸ਼ ਹੈ ਜ਼ੋਰ ਨਾਲ ਨਹੀਂ। ਨਾਮ ਦੀ ਦਾਤ ਸਰਬ ਸ੍ਰੇਸ਼ਟ ਹੈ। ਸਹਜੇ ਹੀ ਕਿਸੇ ਹਿਰਦੇ ਵਿਚ ਪ੍ਰਭੂ ਨਾਮ ਵਸਾ ਦਿੰਦਾ ਹੈ। 'ਨਾਮ ਮਨਿ ਵਸਾਵਏ' (ਅਨੰਦੁ. 3)। ਨਾਮ ਸਹਜੇ ਮਿਲਦਾ ਹੈ (ਅਨੰਦੁ. 8)। 'ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤ ਗੁਰ ਤੇ ਪਾਇਆ' (ਅਨੰਦੁ. 13) ਇਹ ਅੰਮ੍ਰਿਤ ਨਾਮ ਹੈ। ਹੋਰ ਦੇਖੋ ਅਨੰਦੁ. 31 ਤੋਂ 37।

(5) ਸਹਜ ਤੇ ਸ਼ਬਦ : ਸਹਜ ਜਾਂ ਕ੍ਰਿਪਾ ਨਾਲ ਹੀ ਗੁਰੂ ਦੀ ਬਾਣੀ (ਸ਼ਬਦ) ਹਿਰਦੇ ਵਿਚ ਵੱਸ ਜਾਂਦੀ ਹੈ। ਨਾਮ ਪ੍ਰਭੂ ਦਾ ਪ੍ਰਤੀਕ ਜਾਂ ਚਿੰਨ੍ਹ ਹੈ। ਸ਼ਬਦ ਨਾਮ ਦਾ ਵਿਆਖਿਆਤਮਕ ਰੂਪ ਹੈ। ਸ਼ਬਦ ਦਾ ਪਿਆਰ ਸਹਜ ਬਣਦਾ ਹੈ ਕ੍ਰਿਪਾ ਨਾਲ। 'ਕਹੈ ਨਾਨਕ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ' (ਅਨੰਦੁ. 4)।

(6) ਸਹਜ ਤੇ ਕਰਮ : ਭਾਗ, ਕਿਸਮਤ ਹੋਣੀ ਸਹਜ ਹਨ। ਨਿਰਯਤਨ ਆਪਣੀ ਕ੍ਰਿਪਾ ਨਾਲ ਪ੍ਰਭੂ ਦਿੰਦਾ ਹੈ, ਆਪਣੇ ਜ਼ੋਰ ਨਾਲ ਜੀਵ ਨਹੀਂ ਬਣਾਉਂਦਾ। 'ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ' (ਅਨੰਦੁ. 5)। ਹੋਰ ਦੇਖੋ ਅਨੰਦੁ. 30।

(7) ਸਹਜ ਤੇ ਲਿਵ : ਨਾਮ, ਸ਼ਬਦ ਦੀ ਲਿਵ ਕ੍ਰਿਪਾ ਹੈ। 'ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ, ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ' (ਅਨੰਦੁ. 6)। 'ਆਪਣੀ ਲਿਵ ਆਪੇ ਲਾਏ' (ਅਨੰਦੁ. 28)।

(8) ਸਹਜ ਤੇ ਚਤੁਰਾਈ : ਚਤੁਰਾਈ ਨਾਲ ਮਾਇਆ ਪ੍ਰਾਪਤ ਹੋ ਜਾਂਦੀ ਹੈ, ਨਾਮ ਸ਼ਬਦ, ਪ੍ਰਭੂ ਸਹਜ ਨਾਲ ਪ੍ਰਾਪਤ ਹੁੰਦੇ ਹਨ (ਅਨੰਦੁ. 10)। ਪਰ ਮਾਇਆ ਮੋਹ ਵੀ ਪ੍ਰਭੂ ਦੀ ਰਚਨਾ ਹੈ ਤੇ ਉਹ ਆਪਣੇ ਖੇਲ ਦੇ ਚਲਾਉਣ ਲਈ ਜੀਵਾਂ ਨੂੰ ਮਾਇਆ ਮੋਹ ਦੀ ਬਖ਼ਸ਼ਿਸ਼ ਕਰਦਾ ਹੈ (ਅਨੰਦੁ. 10)। ਸੱਚ ਦੀ ਸੰਭਾਲ ਵੀ ਬਖ਼ਸ਼ਿਸ਼ ਨਾਲ ਦਿੰਦਾ ਹੈ

(ਅਨੰਦੁ. 11)। 'ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ... ਜੀਅ ਜੰਤ ਸਭਿ ਖੇਲੁ ਤੇਰਾ' (ਅਨੰਦੁ. 12)।

(9) ਸਹਜੇ ਤੇ ਗਲਾਂ : 'ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ' (ਅਨੰਦੁ. 16)। ਪ੍ਰਭੂ ਪ੍ਰਾਪਤੀ ਬਖ਼ਸ਼ਿਸ਼ ਹੈ, ਯਤਨ ਨਹੀਂ ਹੈ, ਚਤੁਰਾਈ ਨਹੀਂ ਹੈ।

(10) ਸਹਜ ਤੇ ਕਰਮ : 'ਕਰਮੀ ਸਹਜ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ' (ਅਨੰਦੁ. 18)। ਸਿੰਮ੍ਰਿਤਿ-ਸਾਸਤ੍ਰਾਂ ਦੇ ਦਸੇ ਕਰਮਾਂ ਰੀਤ ਨਾਲ ਬ੍ਰਹਮ ਗਿਆਨ ਨਹੀਂ ਹੁੰਦਾ, ਬ੍ਰਹਮ ਗਿਆਨ ਸਹਜ ਨਾਲ ਹੁੰਦਾ ਹੈ, ਇਹ ਨਿਰੀ ਬਖ਼ਸ਼ਿਸ਼ ਹੈ। ਆਪਣੇ ਯਤਨਾਂ ਨਾਲ ਸਹਸਾ ਨਹੀਂ ਤੁਟਦਾ।

(11) ਸਹਜ ਤੇ ਨਿਰਮਲਤਾ : 'ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ' (ਅਨੰਦੁ. 20)। ਮਨ ਦੀ ਨਿਰਮਲਤਾ ਬਖ਼ਸ਼ਿਸ਼ ਹੈ।

(12) ਸਹਜ ਤੇ ਸਨਮੁਖਤਾ : 'ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਇ' (ਅਨੰਦੁ. 21)। ਗੁਰੂ ਦੀ ਸਨਮੁਖਤਾ ਬਖ਼ਸ਼ਿਸ਼ ਹੈ।

(13) ਸਹਜ ਤੇ ਗੁਰਮੁਖਤਾ : 'ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ ਏਕਸ ਸਿਉ ਲਿਵ ਲਾਏ' (ਅਨੰਦੁ. 26)। ਗੁਰਮੁਖ ਹੀ ਸਿਮ੍ਰਿਤਿ ਸਾਸਤ੍ਰ ਦੇ ਪੁੰਨ-ਪਾਪ ਦੇ ਸਿਧਾਂਤਾਂ ਵਿਚੋਂ ਨਿਕਲ ਕੇ ਸਹਜ ਵਿਚ ਪਹੁੰਚਦੇ ਹਨ (ਅਨੰਦੁ. 27)।

(14) ਸਹਜ ਤੇ ਦਸਮ ਦੁਆਰ : 'ਗੁਰ ਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ' (ਅਨੰਦੁ. 38)। ਅੰਦਰ ਵਿਆਪਕ ਪ੍ਰਭੂ ਦੀ ਸੋਝੀ ਬਖ਼ਸ਼ਿਸ਼ ਨਾਲ ਉਘੜਦੀ ਹੈ।

(15) ਸਹਜ ਦਾ ਸੰਕਲਪ : ਸਹਜ ਜਾਂ ਬਖ਼ਸ਼ਿਸ਼ 'ਜੀਅਹੁ ਨਿਰਮਲ ਬਾਹਰਹੁ ਨਿਰਮਲ' (ਅਨੰਦੁ. 20) ਦਾ ਜੀਵਨ ਹੈ ਜੋ ਸਹਸੇ ਦੇ ਉਲਟ ਹੈ। 'ਸਹਸੈ ਜੀਉ ਮਲੀਣ ਹੈ' (ਅਨੰਦੁ. 28)। ਸਹਜ ਹੈ 'ਮੰਨ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ' (ਅਨੰਦੁ. 18)। ਸੋ ਸਹਜ ਉਹ ਬਖ਼ਸ਼ਿਸ਼ ਹੈ ਜੋ ਨਿਸ਼ਕਰਮ ਨਹੀਂ ਹੈ ਸਗੋਂ ਸ਼ਬਦ ਦੇ ਹੁਕਮ ਨਾਲ ਅਨੁਸਾਰੀ ਕਰਮਸ਼ੀਲਤਾ ਹੈ। ਸਹਜ ਹੁਕਮ ਭਾਣੇ ਦਾ ਕਰਮਸ਼ੀਲ ਜੀਵਨ ਹੈ। ਹੁਕਮ ਅਨੁਸਾਰ ਜੀਣਾ ਹੋਰ ਹੈ ਤੇ ਪੁੰਨ-ਪਾਪ ਤੇ ਸਹਸੇ ਦਾ ਜੀਵਨ ਹੋਰ ਹੈ। ਖੇਲ ਵਿਚ ਹੁਕਮ ਅਨੁਸਾਰ ਹੀ ਜੀਣਾ ਬਣਦਾ ਹੈ।

## ਸ਼ਬਦ

### (1) ਸ਼ਬਦ ਦੇ ਭੇਦ

(1) 'ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ' (ਅਨੰਦੁ. 1)। ਕਿਹੜਾ ਸ਼ਬਦ? 'ਸਤਿਗੁਰੂ ਪਾਇਆ' ਨਾਲ ਆਇਆ ਸ਼ਬਦ। ਕਿਹੜਾ ਸ਼ਬਦ? 'ਸ਼ਬਦੋ ਤ ਗਾਵਹੁ ਹਰੀ ਕੇਰਾ' (ਅਨੰਦੁ. 1) ਜੋ ਸਤਿਗੁਰੂ ਦੇ ਮਨ ਵਿਚ ਵਸਾਇਆ ਹੈ–'ਮਨਿ ਜਿਨਿ ਵਸਾਇਆ' (ਅਨੰਦੁ. 1)। ਸ਼ਬਦ ਸਤਿਗੁਰੂ ਦਾ ਉਹ ਅਨੁਭਵ

ਹੈ ਜੋ ਹਰੀ ਨਾਲ ਇਕਮਿਕ ਹੋ ਕੇ ਸਤਿਗੁਰੂ ਨੂੰ ਪ੍ਰਾਪਤ ਹੋਇਆ ਹੈ।

(2) 'ਨਾਮ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ' (ਅਨੰਦੁ. 3)। ਇਹ ਸ਼ਬਦ ਅਨਹਦ ਸ਼ਬਦ ਹੈ, ਅਗੰਮੀ ਆਤਮਕ ਸੰਗੀਤ ਹੈ ਜੋ ਨਾਮ ਦੇ ਮਨ ਵਿਚ ਵਸਣ ਨਾਲ ਸੁਤੇ ਸਿਧ ਸਹਜੇ ਉਪਜਦਾ ਹੈ। ਇਹ ਸ਼ਬਦ ਉਸ ਦਸ਼ਾ ਦਾ ਸੂਚਕ ਹੈ ਜਦੋਂ ਪ੍ਰਭੂ ਕ੍ਰਿਪਾ ਨਾਲ ਸਾਰੀਆਂ ਪ੍ਰਾਪਤੀਆਂ ਹੋ ਜਾਂਦੀਆਂ ਹਨ–'ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ'। ਆਤਮਕ ਪ੍ਰਾਪਤੀ ਸ਼ਬਦ ਹੈ। 'ਵਾਜੇ ਪੰਚ ਸਬਦ ਤਿਤੁ ਘਰਿ ਸਭਾਗੇ' (ਅਨੰਦੁ. 3) ਵੀ ਅਨਹਦ ਸ਼ਬਦ ਦੇ ਵਰਗ ਦੀ ਗੱਲ ਹੈ।

(3) 'ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ' (ਅਨੰਦੁ. 8) ਇਹ ਕਿਹੜਾ ਸ਼ਬਦ ਹੈ? 'ਸਾਚਾ ਨਾਮੁ ਮੇਰਾ ਆਧਾਰੋ' (ਅਨੰਦੁ. 4) ਵਾਲਾ। ਨਾਮ ਸ੍ਰੇਸ਼ਟਤਮ ਸ਼ਬਦ ਹੈ ਜਿਸ ਦਾ ਜਾਪ ਜੀਵਨ ਨੂੰ ਸ਼ਕਤੀ ਦਿੰਦਾ ਹੈ, ਸ਼ਾਂਤੀ ਤੇ ਸੁਖ ਦਿੰਦਾ ਹੈ, ਤੇ ਜੋ ਗੁਰੂ ਦੀ ਮਹਾਨਤਾ ਦਾ ਸਬੂਤ ਹੈ। ਨਾਮ, ਲਿਵ ਸਰੀਰ ਨੂੰ ਸਫ਼ਲ ਕਰਦੀ ਹੈ–'ਸਾਚੀ ਲਿਵੈ ਬਿਨੁ ਦੇਹ ਨਿਮਾਣੀ' (ਅਨੰਦੁ. 6)।

(4) 'ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ'(ਅਨੰਦੁ. 7)। ਇਹ ਕਿਹੜਾ ਸ਼ਬਦ ਹੈ? ਇਹ ਜੀਵਨ ਰਹਿਣੀ ਦਾ ਸ਼ਬਦ ਹੈ ਜਿਸ ਵਿਚ ਨਾਮ ਘੁਲਿਆ ਹੋਵੇ; ਉਹ ਨਾਮ ਜੋ ਸਤਿਗੁਰੂ ਤੋਂ ਮਿਲਿਆ ਹੋਵੇ, ਉਹ ਸ਼ਬਦ ਜੋ ਅਨਹਦ ਸ਼ਬਦ ਹੋ ਜਾਂਦਾ ਹੈ ਤੇ ਮਿਠੀ, ਸੰਗੀਤਕ ਘਨਘੋਰ ਸਹਜੇ ਹੀ ਪੈਦਾ ਕਰਦਾ ਹੈ।

(5) ਸੋ ਸ਼ਬਦ ਜੀਵਨ ਦਾ ਸਹਜਮਈ ਸਤੱਰ ਹੈ, ਪ੍ਰਭੂ ਤੇ ਗੁਰੂ ਦੁਆਰਾ ਨਾਮ ਤੇ ਬਾਣੀ ਨਾਲ ਸਵਾਰਿਆ ਗਿਆ ਸਤੱਰ। ਉਹ ਜੀਵਨ ਸਤੱਰ ਜਿਸ ਦੀ ਸੁਰਤਿ, ਮਤਿ, ਬੁਧਿ ਤੇ ਸੁਧਿ ਦੀ ਘਾੜਤ ਆਪ ਪ੍ਰਭੂ ਨੇ ਕੀਤੀ ਹੈ।

ਸਵਾਰਿਆ ਕਿਵੇਂ? 'ਇਕਿ ਭਰਮ ਭੂਲੇ ਫਿਰਹਿ ਦਹ ਦਿਸਿ ਇਕਿ ਨਾਮਿ ਲਾਗਿ ਸਵਾਰਿਆ' (ਅਨੰਦੁ. 8)। ਪੂਰਨ ਗਿਆਨ ਲਈ ਸਹਜ ਜੀਵਨ ਸਵਾਰਿਆ ਗਿਆ ਜੀਵਨ ਹੈ।

**(2) ਸਵਾਰਿਆ ਸ਼ਬਦ :**

ਪ੍ਰਭੂ-ਗੁਰੂ ਵਲੋਂ ਘੜਿਆ ਸਵਾਰਿਆ ਜੀਵਨ ਕੈਸਾ ਹੈ? ਅਨੰਦੁ ਬਾਣੀ ਵਿਚ ਉਸ ਦੇ ਸੰਕੇਤ ਇਸ ਤਰ੍ਹਾਂ ਹਨ :

(1) ਸਦਾ ਹਰੀ ਲਿਵ ਵਿਚ ਟਿਕਣ ਵਾਲਾ ਜੀਵਨ ਸ਼ਬਦ ਵਾਲਾ ਹੈ 'ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ' (ਅਨੰਦੁ. 2)। ਇਸ ਜੀਵਨ ਵਿਚੋਂ ਦੁੱਖ ਨਿਕਲ ਜਾਂਦਾ ਹੈ, ਪ੍ਰਭੂ ਦਾ ਅੰਗੀਕਾਰ ਮਿਲਦਾ ਹੈ, ਜਿਸ ਕਰਕੇ ਸਾਰੀ ਸਮਰਥਾ ਮਿਲਦੀ ਹੈ।

(2) ਇਹ ਉਹ ਜੀਵਨ ਹੈ ਜਿਸ ਵਿਚੋਂ ਸਾਰੀਆਂ ਭੁੱਖਾਂ ਨਾਸ਼ ਹੋ ਚੁੱਕੀਆਂ ਹਨ। ਇਹ ਉਹ ਜੀਵਨ ਸੱਤਰ ਹੈ ਜਿਥੇ ਸ਼ਾਂਤੀ ਹੈ, ਸੁਖ ਹੈ, ਸਾਰੀਆਂ ਇਛਾਵਾਂ ਪੂਰੀਆਂ ਹੋ ਚੁੱਕੀਆਂ ਹਨ। (ਅਨੰਦੁ. 4)।

(3) ਇਹ ਉਹ ਜੀਵਨ ਹੈ ਜਿਥੇ ਪੰਚ ਦੂਤ ਨਹੀਂ ਪੋਂਹਦੇ ਤੇ ਇਸ ਲਈ ਮੌਤ ਵੀ ਨਹੀਂ ਪੋਂਹਦੀ। 'ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ' (ਅਨੰਦੁ. 5)।

(4) ਇਹ ਸਮਰੱਥ ਜੀਵਨ ਹੈ ਕਿਉਂਕਿ ਸਮਰੱਥ ਨੇ ਇਸ ਨੂੰ ਘੜਿਆ ਹੈ–'ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ' (ਅਨੰਦੁ.6)।

(5) ਇਹ ਗਿਆਨਮਈ ਜੀਵਨ ਹੈ। ਗਿਆਨ ਪਾਪ ਤੇ ਮੋਹ ਦੂਰ ਕਰਦਾ ਹੈ। 'ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ' (ਅਨੰਦੁ. 7)। ਇਹ ਭਰਮ ਤੋਂ ਮੁਕਤੀ ਦਾ ਜੀਵਨ ਹੈ–'ਇਕਿ ਭਰਮਿ ਭੂਲੇ ਫਿਰਹਿ ਦਹਦਿਸ ਇਕਿ ਨਾਮਿ ਲਾਗਿ ਸਵਾਰਿਆ' (ਅਨੰਦੁ. 8)। ਭਰਮ ਮਨ ਦੀ ਭਟਕਣਾ ਹੈ ਜੋ ਮਨਮੁਖੀ ਇਛਾਵਾਂ ਕਰਕੇ ਹੈ। ਭਟਕਣਾ ਭਾਣੇ ਵਿਚ ਟਿਕਣ ਨਾਲ ਦੂਰ ਹੁੰਦੀ ਹੈ। ਪ੍ਰਾਪਤੀ ਰਜ਼ਾ ਅਧੀਨ ਹੈ। ਇਹ ਗਿਆਨ ਹੈ। ਹੁਕਮ ਦੀ ਪਾਲਣਾ ਹੀ ਪ੍ਰਭੂ ਪ੍ਰਾਪਤੀ ਹੈ–'ਤਨੁ ਮਨੁ ਧਨੁ ਸਭ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ' (ਅਨੰਦ. 9)। ਅਕਥ ਪ੍ਰਭੂ ਦੀ ਕਹਾਣੀ ਇਹੋ ਹੈ ਕਿ ਉਹ ਹੁਕਮ ਵਾਲਾ ਹੈ।

(6) ਮਾਇਆ ਮੋਹ ਦੀ ਮਿਠੀ ਲਗਦੀ ਖੇਡ ਨੂੰ ਭਾਪਣਾ ਹੈ, ਇਸ ਵਿਚ ਉਲਝਣਾ ਨਹੀਂ ਹੈ। ਮਾਇਆ ਪ੍ਰਾਪਤੀ ਲਈ ਕੀਤੀ ਚੰਚਲਤਾ ਤੇ ਚਤੁਰਾਈ, ਮਾਇਆ ਦੀ ਖੇਡ ਵਿਚ ਉਲਝਣਾ ਹੈ। ਸਵਾਰੇ ਸ਼ਬਦ ਵਾਲਾ, ਮਾਇਆ ਮੋਹ ਦੇ ਭਰਮ ਵਿਚੋਂ ਨਿਕਲਦਾ ਹੈ। 'ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ' (ਅਨੰਦੁ. 10)। ਮਾਇਆ ਮੋਹ ਦੀ ਖੇਡ ਪੈਦਾ ਕਰਨ ਵਾਲੇ ਪ੍ਰਭੂ ਨੂੰ ਇਸ ਖੇਡ ਵਿਚੋਂ ਪਛਾਨਣਾ ਹੈ। ਕੁਟੰਬ ਦੀ ਲੀਲ੍ਹਾ ਵੀ ਮਾਇਆ ਦੀ ਖੇਡ ਹੈ। ਇਹ ਲੀਲ੍ਹਾ ਸਦੀਵੀ ਨਹੀਂ ਹੈ–ਗਿਆਨ, ਗੁਰ ਉਪਦੇਸ਼ ਸਦੀਵੀ ਹੈ। ਸ਼ਬਦ ਦਾ ਜੀਵਨ, ਸੱਚ ਤੇ ਕੂੜ ਦੀ ਸੋਝੀ ਵਾਲਾ ਹੁੰਦਾ ਹੈ। ਸ਼ਬਦ ਵਾਲਾ ਜਗਤ ਤੇ ਜੀਅ ਜੰਤ ਦੇ ਖੇਲ ਨੂੰ ਪਛਾਣਦਾ ਹੈ। ਜਗਤ ਰਚਨਾ ਅਗਮ ਅਗੋਚਰ ਪ੍ਰਭੂ ਦੀ ਖੇਲ ਹੈ, ਉਸ ਦੀ ਸੀਮਾ ਨਹੀਂ ਹੈ। 'ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ' (ਅਨੰਦ. 12)। ਲਿਵ ਦਾ ਜੀਵਨ ਮਾਇਆ ਮੋਹ ਨੂੰ ਕੱਟਦਾ ਹੈ (ਅਨੰਦੁ. 29)।

(7) ਨਾਮ-ਅੰਮ੍ਰਿਤ ਦਾ ਜੀਵਨ ਸਵਾਰਿਆ ਜਾਂਦਾ ਹੈ। ਨਾਮ-ਅੰਮ੍ਰਿਤ ਲਬ, ਲੋਭ, ਅਹੰਕਾਰ ਦਾ ਨਾਸ਼ ਹੈ। ਇਹੋ ਭਗਤੀ ਹੈ–'ਲਬ ਲੋਭੁ ਅਹੰਕਾਰ ਤਜਿ ਤ੍ਰਿਸ਼ਨਾ ਬਹੁਤ ਨਾਹੀ ਬੋਲਨਾ' (ਅਨੰਦੁ 14)। ਇਹ ਆਪਾ ਤਿਆਗ ਦਾ ਜੀਵਨ

ਹੈ, ਖੁਦਗਰਜ਼ੀ ਤੋਂ ਉੱਪਰ ਉਠਣ ਦਾ ਜੀਵਨ ਹੈ ।

(8) ਸਵਾਰਿਆ ਹੋਇਆ ਸ਼ਬਦ ਭਾਣੇ ਦੇ ਮਾਰਗ ਦਾ ਜੀਵਨ ਹੈ 'ਜਿਉ ਭਾਵੈ ਤਿਵੈ ਚਲਾਵਹੇ' (ਅਨੰਦੁ. 15) । ਇਹ ਆਪਣੀਆਂ ਗੱਲਾਂ ਦਾ ਜੀਵਨ ਨਹੀਂ, ਪ੍ਰਭੂ ਦੀਆਂ ਗੱਲਾਂ ਦਾ ਜੀਵਨ ਹੈ, ਸਬਦ ਸੋਹਿਲੇ ਦਾ ਜੀਵਨ ਹੈ । ਹਉਮੈ ਹੰਕਾਰ ਆਪਣੀਆਂ ਗੱਲਾਂ ਹਨ, ਹੁਕਮ-ਭਾਣੇ ਦਾ ਜੀਵਨ ਪ੍ਰਭੂ ਦੀਆਂ ਗੱਲਾਂ ਹਨ ।

(9) ਸ਼ਬਦ ਦਾ ਜੀਵਨ ਪਵਿੱਤਰ ਰਹਿਣੀ ਦਾ ਜੀਵਨ ਹੈ ਜੋ ਸਭ ਨੂੰ ਪਵਿੱਤਰ ਕਰਦਾ ਹੈ-'ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ' (ਅਨੰਦੁ. 17) । ਸ਼ਬਦਾਂ ਦਾ ਜੀਵਨ ਸਹਜੁ ਦਾ ਜੀਵਨ ਹੈ । ਕਰਮੀ ਤੇ ਸਹਮੇ ਦਾ ਨਹੀਂ-'ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ' (ਅਨੰਦੁ. 18) । ਭਾਣੇ ਹੁਕਮ ਵਿਚ ਸਹਜ ਹੈ, ਕਰਮ ਤੇ ਫਲ ਦੀ ਗਿਣਤੀ ਮਿਣਤੀ ਸਹਸਾ ਹੈ, ਬੇਪ੍ਰਤੀਤੀ ਹੈ, ਪ੍ਰਭੂ ਤੇ ਬੇਪ੍ਰਤੀਤੀ ।

(10) ਸ਼ਬਦ ਦਾ ਜੀਵਨ 'ਜੀਅਹੁ ਨਿਰਮਲ ਬਾਹਰਹੁ ਨਿਰਮਲ' (ਅਨੰਦੁ. 20) ਹੈ । ਕਰਣੀ ਸੱਚ ਵਾਲੀ ਤਦ ਬਣਦੀ ਹੈ ਜੇ ਮਨਸਾ ਵੀ ਸੱਚੀ ਹੈ, ਇਰਾਦਾ ਵੀ ਸੱਚ ਨਾ ਹੋਵੇ । ਅੰਦਰ ਹੋਰ ਤੇ ਬਾਹਰ ਹੋਰ ਹੋਣ ਨਾਲ ਸ਼ਬਦ ਦਾ ਜੀਵਨ ਨਹੀਂ ਬਣਦਾ ਹੈ, ਇਹ ਕੂੜ ਦਾ ਜੀਵਨ ਹੈ । 'ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ' (ਅਨੰਦੁ. 20) । ਨਿਰਮਲ ਜੀਵਨ ਹੀ ਗੁਰੂ ਦੇ ਸਨਮੁਖ ਹੋਣ ਦਾ ਜੀਵਨ ਹੈ-ਹੋਵੈ ਤ ਸਨਮੁਖ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ'(ਅਨੰਦੁ. 21) 'ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ' (ਅਨੰਦੁ. 24) । ਬਾਣੀ ਦੇ ਪਾਠ ਤੇ ਨਾਮ ਦੇ ਜਾਪ ਦਾ ਪ੍ਰਮਾਣ ਅੰਦਰੋਂ-ਬਾਹਰੋਂ ਨਿਰਮਲ ਹੋਣਾ ਹੈ । ਸ਼ਬਦ ਦਾ ਜੀਵਨ ਸੱਚ ਦਾ ਪਿਆਰ ਹੈ 'ਸਬਦ ਸੇਤੀ ਮਨ ਮਿਲਿਆ ਸਚੈ ਲਾਇਆ ਭਾਉ' (ਅਨੰਦੁ. 25) ।

(11) ਸ਼ਬਦ ਦੀ ਰਹਿਣੀ ਹੁਕਮ ਦਾ ਜੀਵਨ ਹੈ । ਸ਼ਿਵ ਤੇ ਸ਼ਕਤੀ, ਪੁੰਨ ਤੇ ਪਾਪ, ਤਮੋ ਤੇ ਰਜੋ ਦੇ ਦਵੰਦ ਵਿਚੋਂ ਨਿਕਲ ਕੇ ਹੁਕਮ ਦੀ ਖੇਡ ਸਮਝੀ ਜਾਂਦੀ ਹੈ । ਹੁਕਮ ਦੀ ਸੂਝ ਦਵੰਦ ਵਿਚੋਂ ਕੱਢਦੀ ਹੈ । ਨਾਮ-ਬਾਣੀ ਦਵੰਦ ਕੱਟਦੇ ਹਨ (ਅਨੰਦੁ. 26-27) । ਸਚੀ ਲਿਵ ਪੁੰਨ-ਪਾਪ, ਤਮੋ-ਰਜੋ ਵਿਰੁਧ ਬਚਾਉ ਹੈ-'ਓਸਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ' (ਅਨੰਦੁ. 28) ।

(12) ਸ਼ਬਦ ਦਾ ਜੀਵਨ ਮਨ ਤੇ ਇੰਦ੍ਰਿਆਂ ਤੇ ਵਸੀਕਾਰ ਦਾ ਜੀਵਨ ਹੈ । ਇਸ ਹਾਲਤ ਵਿਚ ਮਨ, ਰਸਨਾ, ਸਰੀਰ, ਨੇਤ੍ਰ ਤੇ ਸ੍ਰਵਣ ਧਿਆਨ ਵਿਚ ਲਗਦੇ ਹਨ ਤੇ ਅੰਦਰ ਦੀ ਜੋਤਿ ਦਸਮ ਦੁਆਰ ਵਿਚ ਪ੍ਰਗਟ ਹੁੰਦੀ ਹੈ, ਸੱਚ ਦੀ

ਸੋਝੀ ਹੁੰਦੀ ਹੈ। ਇਹ ਅਨੰਦ ਦੀ ਪ੍ਰਾਪਤੀ ਹੈ।

(3) ਅਨੰਦ ਬਾਣੀ ਦੀਆਂ ਚਾਲੀ ਪਉੜੀਆਂ ਵਿਚ ਨਿਮਨ ਦਰਜ ਚਾਲੀ ਕਲਿਆਣਕਾਰੀ ਗੁਣਾਂ ਦੀ ਜਾਚਨਾ ਹੈ। ਇਹਨਾਂ ਗੁਣਾਂ ਦੀ ਰਹਿਣੀ ਸ਼ਬਦ ਸਤੱਰ ਦੀ ਰਹਿਣੀ ਹੈ।

| ਪਉੜੀ | ਜੀਵਨ ਸਤੱਰ | ਪਉੜੀ | ਜੀਵਨ ਸਤੱਰ |
|---|---|---|---|
| 1 | ਰਾਗਮਈ ਸ਼ਖ਼ਸੀਅਤ | 21. | ਸਨਮੁਖਤਾ |
| 2. | ਇਖ਼ਲਾਕੀ ਜੁਰਤ | 22. | ਮੁਕਤੀ |
| 3. | ਸ਼ੁਭ ਚਿਤਵਨ | 23. | ਸ਼ੁਭ ਪਰੇਰਨਾ |
| 4. | ਰਜੇਵਾਂ | 24. | ਸ਼ਿਵਮ |
| 5. | ਸ੍ਵੈ-ਕਾਬੂ | 25. | ਸੱਚ ਦਾ ਪਿਆਰ |
| 6. | ਲਿਵ ਜਾਂ ਆਦਰਸ਼ ਲਈ ਲਗਨ | 26. | ਹੁਕਮ ਦੀ ਪਹਿਚਾਨ |
| 7. | ਸੁਲਝੀ ਹੋਈ ਜੀਵਨ ਜਾਚ | 27. | ਸਾਂਵਾਂਪਨ |
| 8. | ਨਿਰਮਲ ਮਨੁ | 28. | ਕ੍ਰਿਤਗਯਤਾ |
| 9. | ਸ੍ਵੈ-ਅਰਪਣ | 29. | ਮਾਇਆ ਵਿਚ ਉਦਾਸੀ |
| 10. | ਭੋਲਾ ਭਾਵ | 30. | ਅਸਲੇ ਦੀ ਪਹਿਚਾਨ |
| 11. | ਲੰਮੀ ਨਦਰ | 31. | ਰੋਜ਼ਾਨਾ ਉੱਨਤੀ |
| 12. | ਜੀਵਨ ਖੇਲ ਵਿਚ ਸੰਤੁਸ਼ਟਤਾ | 32. | ਜੀਭ ਦਾ ਜ਼ਬਤ |
| 13. | ਮਾਨਵ ਭਗਤੀ | 33. | ਅੰਦਰਲੀ ਜੋਤਿ ਦੀ ਪਹਿਚਾਨ |
| 14. | ਆਪਾ ਵਾਰਨਾ | 34. | ਅੰਤਰ ਆਤਮੈ ਪ੍ਰਭੂ ਨਿਵਾਸ |
| 15. | ਅੰਤਸ਼ਕਰਣ ਦੀ ਅਨੁਸਾਰਤਾ | 35. | ਸਫ਼ਲ ਸਰੀਰ |
| 16. | ਆਤਮ ਸੰਤੁਸ਼ਟਤਾ | 36. | ਦਿਬ ਦ੍ਰਿਸ਼ਟਤਾ |
| 17. | ਪਵਿੱਤਰਤਾ | 37. | ਪਵਿੱਤਰ ਸ੍ਰਵਣ |
| 18. | ਬਿਬੇਕ | 38. | ਆਤਮ ਸੂਝ |
| 19. | ਸੱਚ ਗ੍ਰਹਿਣ | 39. | ਸੱਚ ਪ੍ਰਾਇਣਤਾ |
| 20. | ਅੰਦਰੋਂ ਬਾਹਰੋਂ ਇਕ ਹੋਣਾ | 40. | ਮਨੋਰਥ ਦੀ ਪ੍ਰਾਪਤੀ |

## ਲਿਵ

(1) ਲਿਵ ਸ਼ਬਦ ਦੀ ਲਗਨ ਹੈ, ਸ਼ਬਦ ਦੀ ਸੇਧ ਵਿਚ ਤੁਰਨ ਦੀ ਤੀਬਰ ਇੱਛਾ ਹੈ। 'ਸਾਚੀ ਲਿਵੈ ਬਿਨੁ ਦੇਹ ਨਿਮਾਣੀ' ਤੇ 'ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ' (ਅਨੰਦੁ. 6)। ਦੇਹ ਨੂੰ ਸ਼ਬਦ ਦੀ ਲਗਨ ਹੀ ਸਾਰਥਕ ਬਣਾਂਦੀ ਹੈ ਆਤਮਕ ਮੰਡਲਾਂ ਵਿਚ ਲੈ ਜਾਂਦੀ ਹੈ। ਇਹ ਸਾਚੀ ਲਿਵ ਹੈ।

(2) ਕੂੜੀ ਲਿਵ ਦੇ ਵੀ ਅਨੇਕ ਰੂਪ ਹਨ।

(3) ਅਨੰਦੁ ਬਾਣੀ ਵਿਚ ਸੱਚੀ ਤੇ ਕੂੜੀ ਲਿਵ ਦਾ ਨਿਖੇੜ ਕੀਤਾ ਹੈ।

| ਸੱਚੀ ਲਿਵ | ਕੂੜੀ ਲਿਵ |
|---|---|
| ਸਤਿਗੁਰੂ ਨਾਲ ਲਿਵ | ਮੋਹ ਦੀ ਪਕੜ |
| ਹਰਿ ਦੀ ਲਿਵ | ਭਰਮ ਵਿਚ ਭਟਕਣਾ |
| ਸਿਫਤਿ ਸਾਲਾਹ ਦੀ ਲਿਵ | ਮਾਇਆ, ਮੋਹ |
| ਨਾਮ ਆਧਾਰ ਦੀ ਲਿਵ | ਮਨ ਦੀ ਚੰਚਲਤਾ |
| ਪੰਚ ਦੂਤਾਂ ਨੂੰ ਘਰ ਵਿਚ ਵਸ ਕਰਨ ਦੀ ਲਿਵ | ਕੁਟੰਬ ਦੀ ਲਿਵ |
| ਹੁਕਮ ਮੰਨਣ ਦੀ ਲਿਵ | ਲਬ, ਲੋਭ, ਅਹੰਕਾਰ |
| ਭਗਤੀ ਦੀ ਲਿਵ | ਤ੍ਰਿਸ਼ਨਾ |
| ਭਾਣੇ ਵਿਚ ਚਲਣ ਦੀ ਲਿਵ | ਗੱਲਾਂ ਦੀ ਲਗਨ |
| ਪਵਿੱਤਰਤਾ ਦੀ ਲਗਨ | ਸਹਸੇ ਦੀ ਭਾਵਨਾ |
| ਸਹਜ ਦੀ ਲਗਨ | ਕੂੜ ਦੀ ਪਕੜ |
| ਸਨਮੁਖਤਾ | ਮਨਮੁਖਤਾ |
| ਦਸਮ ਦੁਆਰ ਦੀ ਸੋਝੀ | ਇੰਦ੍ਰੀ-ਜੀਵਨ ਦਾ ਰਸ |

## ਹੋਰ ਸਿਧਾਂਤਾਂ ਦਾ ਵਿਕਾਸ

(1) ਪਰਮ ਸੱਤਾ : ਸੱਚ ਜਾਂ ਪਰਮ ਸੱਤਾ ਹਰੀ ਹੈ ਜੋ ਸਤਿਗੁਰੂ ਦੁਆਰਾ ਉਸ ਸ਼ਬਦ ਦੀ ਪਰਦਾਤਾ ਹੈ ਜੋ ਮਨ ਵਿਚ ਵਸਦਾ ਹੈ (1); ਤੇ ਦੁੱਖਾਂ ਦਾ ਨਾਸ਼ ਕਰਦਾ ਹੈ (2); ਜੋ ਅੰਗੀਕਾਰ ਕਰਦਾ ਹੈ ਤੇ ਜੀਵਨ ਦਾ ਆਦਰਸ਼ ਪੂਰਨ ਕਰਦਾ ਹੈ (2); ਜੋ ਸਮਰੱਥ ਹੈ ਤੇ ਸੁਆਮੀ ਹੈ (2); ਜਿਸ ਪਾਸ ਸਭ ਕੁਝ ਹੈ (3); ਜੋ ਨਾਮ ਹੈ (3); ਤੇ ਨਾਮ ਸ਼ਬਦ ਨਾਲ ਅਭੇਦ ਹੈ (3); ਜੋ ਕ੍ਰਿਪਾ ਦਾ ਸੋਮਾ ਹੈ (6); ਜੋ ਭਾਣੇ ਵਾਲਾ ਹੈ (8); ਜੋ ਹੁਕਮ ਵਾਲਾ ਹੈ (9); ਜੋ ਮਾਇਆ ਤੇ ਭਰਮ ਦਾ ਵੀ ਕਰਤਾ ਹੈ (10); ਜੋ ਰਚਨਾ ਦਾ ਖੋਲ ਸਾਜਦਾ ਹੈ (12); ਜੋ ਜੀਵਾਂ ਨੂੰ ਮਾਰਗ ਤੇ ਚਲਾਉਂਦਾ ਹੈ (15); ਜਿਸ ਦੀ ਲਿਵ ਪਵਿੱਤਰ ਕਰਦੀ ਹੈ (17); ਜੋ ਪੂਰਨ ਸੱਚ ਹੈ (19); ਤੇ ਕੂੜ ਤੋਂ ਉੱਤੇ ਹੈ (20); ਜੋ ਨਦਰ ਤੇ ਕਰਮ ਵਾਲਾ ਹੈ (23); ਜੋ ਲਿਵ ਤੇ ਸ਼ਕਤੀ ਦਾ ਕਰਤਾ ਹੈ (26); ਜੋ ਆਪਣੀ ਭਗਤੀ ਬਖ਼ਸ਼ਦਾ ਹੈ (28); ਜੋ ਜੋਤਿ ਹੈ (33); ਜੋ ਸਰਬ ਵਿਆਪਕ ਹੈ (36); ਜੋ ਜ਼ਿੰਦਗੀ ਦੀ ਰੌ ਚਲਾਉਂਦਾ ਹੈ (38); ਤੇ ਜੋ ਪਾਰਬ੍ਰਹਮ ਹੈ ਤੇ ਪਤਿਤ ਪਾਵਨ ਹੈ (40)।

(2) ਜੀਵਾਤਮਾ : 'ਅਨੇਕ ਜੂਨੀ ਭਰਮਿ ਆਵੈ ਬਿਨਿ ਸਤਿਗੁਰ ਮੁਕਤਿ ਨ ਪਾਏ' (22)। ਜੀਵਾਤਮਾ ਜੂਨਾਂ ਵਿਚ ਭਟਕਦੀ ਹੈ ਅਤੇ ਮੁਕਤੀ ਨੂੰ ਵੀ ਪ੍ਰਾਪਤ ਹੁੰਦੀ ਹੈ। ਮੁਕਤੀ ਵੀ ਅਨੰਦ ਦੀ ਇਕ ਹਾਲਤ ਹੈ (40)। ਮਨ ਤੇ ਜੀਵਾਤਮਾ ਮਿਲ ਸਕਦੇ ਹਨ (1), ਮਨ ਦੁੱਖ ਸੁਖ ਦਾ ਅਨੁਭਵ ਕਰਦਾ ਹੈ (2), ਮਨ ਨਾਮ ਦਾ

ਵੀ ਠਿਕਾਣਾ ਹੈ, ਸ਼ਬਦ ਦਾ ਵੀ ਠਿਕਾਣਾ ਹੈ (3), ਨਾਮ ਦੇਹ ਦਾ ਸਾਰ ਹੈ ਤੇ ਲਿਵ ਦਾ ਜੀਵਨ ਧਾਰਨ ਕਰ ਸਕਦਾ ਹੈ (6), ਮਨ ਭਰਮ ਵਿਚ ਵੀ ਭਟਕ ਸਕਦਾ ਹੈ (8), ਤੇ ਸਹਸੇ, ਚੰਚਲਤਾ, ਚਤੁਰਾਈ ਦਾ ਸ਼ਿਕਾਰ ਹੁੰਦਾ ਹੈ (10), ਮਨ ਆਪਾ ਭਾਵ ਛੱਡ ਸਕਦਾ ਹੈ, ਜੀਵਾਤਮਾ ਭਗਤੀ ਦਾ ਰਸ ਮਾਣਦੀ ਹੈ (14); ਹਰਿ ਕਥਾ ਦਾ ਸੁਖ ਮਾਣਦੀ ਹੈ (15), ਪਵਿੱਤਰ ਪਾਵਨ ਹੁੰਦੀ ਹੈ (17), ਸਹਜ ਵਿਚ ਟਿਕਦੀ ਹੈ (18), ਸੱਚ ਨੂੰ ਗ੍ਰਹਿਣ ਕਰਦੀ ਹੈ। (19)।

ਜੀਵਾਤਮਾ ਸ਼ਿਵ ਹੈ, ਮਨ ਸ਼ਕਤੀ ਹੈ। ਦੋਵੇਂ ਮਿਲ ਕੇ ਹੁਕਮ ਅਨੁਸਾਰ ਵਿਚਰਦੇ ਹਨ (26), ਜੀਵਾਤਮਾ ਮਾਤਾ ਦੇ ਉਦਰ ਵਿਚ ਪਰਵੇਸ਼ ਕਰਦੀ ਹੈ 'ਜਿਥੇ ਨਾਮ ਇਸ ਦੀ ਪ੍ਰਤਿਪਾਲ ਕਰਦਾ ਹੈ (28), ਉਦਰ ਵਿਚ ਜੀਵਾਤਮਾ ਦੀ ਲਿਵ ਨਾਮ ਵਿਚ ਹੁੰਦੀ ਹੈ (29)। ਆਤਮਾ ਪਰਮਾਤਮਾ ਨੂੰ ਮਿਲਦੀ ਹੈ 'ਜਿਸ ਦਾ ਜੀਉ ਤਿਸੁ ਮਿਲ ਰਹੈ ਹਰਿ ਵਸੈ ਮਨਿ ਆਇ' (30)। ਹੁਕਮ ਅਨੁਸਾਰ ਜੀਵਾਤਮਾ ਦੇ ਬੰਧਨ ਕੱਟੇ ਜਾਂਦੇ ਹਨ ਤੇ ਮੁਕਤਿ ਹੁੰਦੀ ਹੈ (26), ਜੀਵਾਤਮਾ ਤੇ ਮਨ ਹੁਕਮ ਅਨੁਸਾਰ ਚਲਕੇ ਹੁਕਮ ਦੀ ਖੇਡ ਖੇਡਦੇ ਹਨ।

(3) ਜਗਤ ਤੇ ਮਾਇਆ : 'ਸਿਵ ਸਕਤਿ ਆਪਿ ਉਪਾਇਕੈ ਕਰਤਾ ਆਪੇ ਹੁਕਮੁ ਵਰਤਾਏ' (26)–ਇਹ ਖੇਲ ਰਚਾਉਂਦਾ ਹੈ। 'ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ' (29)। ਜਗਤ ਮਾਇਆ–ਸ਼ਕਤੀ ਨਾਲ ਰਚਾਇਆ ਖੇਲ ਹੈ। ਇਸ ਖੇਲ ਜਾਂ ਰਚਨਾ ਦਾ ਕਰਤਾ ਪ੍ਰਭੂ ਹੈ ਜੋ ਮਾਇਆ ਦਾ ਵੀ ਕਰਤਾ ਹੈ। ਮਾਇਆ ਦੇ ਜਗਤ ਵਿਚ ਹੀ ਦੁੱਖ-ਸੁੱਖ, ਪਾਪ-ਪੁੰਨ ਦਾ ਦਵੰਦ ਹੈ, ਹਰੀ ਦੇ ਅੰਗੀਕਾਰ ਵਿਚ ਦੁੱਖ ਨਹੀਂ ਹੈ। ਮਾਇਆ ਦੇ ਜਗਤ ਵਿਚ ਭੁਖ ਹੈ–ਨਾਮ ਦੇ ਜਗਤ ਵਿਚ ਭੁਖ ਨਹੀਂ ਹੈ–'ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ' (ਅਨੰਦੁ. 4)। ਮਾਇਆ ਦਾ ਜਗਤ ਪੰਚ ਦੂਤਾਂ ਤੇ ਮੌਤ ਦਾ ਜਗਤ ਹੈ ਪਰ ਨਾਮੁ ਦੇ ਜਗਤ ਵਿਚ ਪੰਚ ਦੂਤ ਤੇ ਮੌਤ ਵਸ ਹੋ ਜਾਂਦੇ ਹਨ–ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ' (ਅਨੰਦੁ. 5)। ਮਾਇਆ ਦਾ ਜਗਤ ਕਿਲਵਿਖ ਦਾ ਜਗਤ ਹੈ, ਅਗਿਆਨਤਾ ਦਾ ਜਗਤ ਹੈ ਪਰ ਨਾਮ ਦੇ ਅਨੰਦ ਦਾ ਜਗਤ ਇਹ ਨਹੀਂ ਹੈ–'ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ'।

(7) ਮਾਇਆ ਦਾ ਜਗਤ ਭਰਮ ਭੁਲਾਵੇ ਦਾ ਹੈ ਪਰ ਨਾਮ ਦਾ ਜਗਤ ਆਪਾ-ਸਵਾਰਣ ਦਾ ਹੈ–'ਇਕਿ ਭਰਮਿ ਭੂਲੇ ਫਿਰਹਿ ਦਹਦਿਸ ਇਕਿ ਨਾਮਿ ਲਾਗਿ ਸਵਾਰਿਆ' (8)। ਮਾਇਆ ਦਾ ਜਗਤ ਹਉਮੈ ਦਾ ਹੈ, ਅਨੰਦ ਦਾ ਜਗਤ ਹੁਕਮ ਦਾ ਹੈ (9)। ਮਾਇਆ ਦਾ ਜਗਤ ਚੰਚਲਤਾ, ਚਤਰਾਈ, ਮੋਹ-ਮੀਠੇ ਦਾ ਹੈ, ਅਨੰਦ ਦਾ ਜਗਤ ਪ੍ਰਭੂ ਪ੍ਰਾਪਤੀ ਦਾ ਹੈ (10)। ਮਾਇਆ ਦਾ ਜਗਤ ਕੁਟੰਬ ਦੇ ਮੋਹ ਦਾ ਹੈ, ਅਨੰਦ

ਦਾ ਜਗਤ ਨਾਮ ਦਾ ਹੈ (11)। ਅਨੰਦ ਦਾ ਜਗਤ ਇਸ ਸੂਝ ਦਾ ਸਤਰ ਹੈ ਕਿ ਸਾਰੇ ਖੇਲ ਵਿਚ ਪ੍ਰਭੂ ਆਪੇ ਹੀ ਵਿਚਰ ਰਿਹਾ ਹੈ (12)। ਮਾਇਆ ਦਾ ਖੇਲ ਲਬੁ, ਲੋਭ, ਹੰਕਾਰ ਦਾ ਹੈ, ਅਨੰਦ ਦਾ ਜਗਤ ਨਾਮ-ਅੰਮ੍ਰਿਤ ਦਾ ਹੈ (13), ਭਗਤੀ ਦਾ ਹੈ (14), ਭਾਣੇ ਦਾ ਹੈ (15), ਸਿਫਤਿ ਸਾਲਾਹ ਦਾ ਹੈ (16), ਪਵਿੱਤਰਤਾ ਦਾ ਹੈ (17), ਸਹਜ ਦਾ ਹੈ (18), ਨਿਰਮਲਤਾ ਦਾ ਹੈ (19), ਸੱਚ ਦਾ ਹੈ (20), ਸਨਮੁਖਤਾ ਦਾ ਹੈ (21), ਬਿਬੇਕ ਦਾ ਹੈ (22), ਕੀਰਤਨ ਦਾ ਹੈ (23), ਮਾਇਆ ਤੇ ਜਿੱਤ ਦਾ ਹੈ (24), ਸੱਚ ਦੇ ਪਿਆਰ ਦਾ ਹੈ (25), ਸ਼ਕਤੀ ਤੋਂ ਮੁਕਤੀ ਹੋਣ ਦਾ ਹੈ (26), ਤ੍ਰੈਗੁਣਤਾ ਤੋਂ ਮੁਕਤੀ ਦਾ ਹੈ (27), ਲਿਵ ਦਾ ਹੈ (28), ਸੰਜਮ, ਜ਼ਬਤ, ਦਮਨ ਦਾ ਹੈ।

## ਗੁਰੂ, ਸਤਿਗੁਰੁ

ਅਨੰਦੁ ਬਾਣੀ ਇਕ ਪੱਖੋਂ ਅਨੰਦ ਦੇ ਵਿਸ਼ੇ ਤੇ ਸ਼ੋਧ-ਪ੍ਰਬੰਧ ਹੈ ਅਤੇ ਦੂਜੇ ਪੱਖੋਂ ਗੁਰੂ ਦੇ ਵਿਸ਼ੇ ਤੇ। ਸਤਿਗੁਰੂ ਬਿਨਾ ਅਨੰਦ ਨਹੀਂ ਹੈ (1), ਪ੍ਰਭੂ ਗੁਰੂ ਰਾਹੀਂ ਨਾਮ ਦੇ ਕੇ ਅਨੰਦ ਪੈਦਾ ਕਰਦਾ ਹੈ (3), ਗੁਰੂ ਨਾਮ ਦੇ ਕੇ ਭੁੱਖਾਂ ਕਟਦਾ ਹੈ (4), ਗੁਰੂ ਸ਼ਬਦ ਦੇ ਕੇ ਪੰਚ ਦੂਤ ਮਾਰਦਾ ਹੈ (5), ਗੁਰੂ ਨਾਮ ਦੀ ਲਿਵ ਲਗਾ ਕੇ ਅਨੰਦ ਤੀਕ ਪੁਚਾਉਂਦਾ ਹੈ (6), ਗੁਰੂ ਕਿਲਵਿਖ ਕਟਕੇ ਅਨੰਦੀ ਦਾ ਗਿਆਨ ਦਿੰਦਾ ਹੈ (7), ਗੁਰੂ ਮਨ ਨਿਰਮਲ ਕਰਦਾ ਹੈ (8), ਗੁਰੂ ਹੁਕਮ ਪ੍ਰਭੂ ਦਾ ਹੁਕਮ ਹੈ (9), ਗੁਰੂ ਮੋਹ ਮਿਠ ਵਿਚੋਂ ਕਢਦਾ ਹੈ (10), ਗੁਰੂ ਕੁਟੰਬ ਦੇ ਮੋਹ ਵਿਚੋਂ ਮੁਕਤ ਕਰਦਾ ਹੈ (11), ਗੁਰੂ ਜਗਤ ਖੇਲ ਦੀ ਸੋਝੀ ਦਿੰਦਾ ਹੈ (12), ਗੁਰੂ ਲਬ, ਲੋਭ ਵਿਚੋਂ ਕੱਟਦਾ ਹੈ (13), ਗੁਰੂ ਹਉਮੈ ਕੱਟ ਕੇ ਭਗਤੀ ਦਿੰਦਾ ਹੈ (14), ਗੁਰੂ ਭਾਣੇ ਵਿਚ ਰਖਦਾ ਹੈ (15), ਗੁਰੂ ਦਾ ਸ਼ਬਦ ਸਿਫਤਿ ਸਾਲਾਹ ਦਾ ਜੀਵਨ ਹੈ (16), ਪਵਿਤਰਤਾ ਹੈ (17), ਸਹਜ ਹੈ (18), ਨਿਰਮਲਤਾ ਹੈ (19), ਆਦਿ। ਗੁਰੂ ਪ੍ਰਭੂ ਆਪ ਹੀ ਹੈ, ਗੁਰੂ ਪੂਰਨ ਅਨੰਦ ਦਾ ਸੋਮਾ ਹੈ ਤੇ ਪੂਰਨ ਅਨੰਦ ਪ੍ਰਭੂ ਆਪ ਹੀ ਹੈ। ਗੁਰੂ ਸ਼ਬਦ ਹੈ, ਨਾਮ ਹੈ, ਸੋਹਿਲਾ ਹੈ-ਇਹ ਚਿਤ ਹੈ ਤੇ ਚਿਤ ਪ੍ਰਭੂ ਆਪ ਹੈ। 'ਸਤਿਗੁਰੂ ਰਹਿਆ ਭਰਪੂਰੇ' (40) ਮੰਨਿਆ ਹੈ ਇਹ ਪ੍ਰਭੂ ਹੀ ਹੈ। ਪੂਰਾ ਗੁਰੂ ਪੂਰਾ ਪ੍ਰਭੂ ਹੈ (40), ਅਨੰਦ ਹੈ।

## ਨਾਮ

ਨਾਮ ਬਖ਼ਸ਼ਿਸ਼ ਹੈ-'ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ' (5), ਨਾਮ ਸਿਫਤਿ ਸਲਾਹ ਹੈ-'ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ' (3)। ਨਾਮ ਮਨ ਨੂੰ ਜੋਤਿ ਨਾਲ ਮਿਲਾ ਦਿੰਦਾ ਹੈ-'ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ' (3)। ਨਾਮ ਜੋਤਿ ਦਾ ਆਧਾਰ ਹੈ-'ਸਾਚਾ ਨਾਮੁ ਮੇਰਾ ਆਧਾਰੋ' (4), ਨਾਮ ਮਨ ਦਾ ਆਧਾਰ ਹੈ-ਜੋ ਭੁੱਖਾਂ ਸਭ ਗਵਾ ਦਿੰਦਾ ਹੈ (4), ਨਾਮ ਇੱਛਾਵਾਂ ਦੀ ਪੂਰਤੀ ਹੈ (4)। ਨਾਮ ਲਿਵ ਹੈ ਤੇ ਸਰੀਰ ਦੀ ਕਲਿਆਣ ਦਾ ਸਾਧਨ ਹੈ (6), ਨਾਮ ਸੋਹੇਲੀ ਜੀਵਨ ਜਾਚ (ਸ਼ਬਦ) ਹੈ (7),

ਨਾਮ ਭਰਮ ਭਟਕਣਾ ਚੋਂ ਕਢ ਕੇ ਸਹਜ, ਅਡੋਲਤਾ ਦਿੰਦਾ ਹੈ (8), ਨਾਮ ਨਾਲ ਹੁਕਮ ਦੀ ਖੇਲ ਦੀ ਅਕਥ ਕਥਾ ਦੀ ਸੋਝੀ ਹੁੰਦੀ ਹੈ (9), ਨਾਮ ਨਾਲ ਮਨ ਚੰਚਲਤਾ, ਚਤੁਰਾਈ ਵਿਚੋਂ ਨਿਕਲ ਕੇ ਟਿਕਾਉ ਵਿਚ ਜਾਂਦਾ ਹੈ (10), ਨਾਮ ਨਿਰਲੇਪਤਾ ਦਿੰਦਾ ਹੈ (11), ਨਾਮ ਜਗਤ ਦੀ ਸੋਝੀ ਹੈ (12), ਨਾਮ ਲਬ, ਲੋਭ, ਹੰਕਾਰ ਦਾ ਨਾਸ਼ ਹੈ (13), ਨਾਮ ਤ੍ਰਿਸ਼ਨਾ ਤੇ ਜਿੱਤ ਹੈ (14), ਨਾਮ ਧਿਆਨ ਹੈ (15), ਨਾਮ ਹਰੀ ਦਾ ਸੋਹਿਲਾ ਹੈ (16), ਨਾਮ ਸਭ ਨੂੰ ਪਵਿੱਤਰ ਕਰਦਾ ਹੈ, ਨਾਮ ਵਾਲਾ ਦੂਜੇ ਨੂੰ ਪਵਿੱਤਰ ਕਰਦਾ ਹੈ (17), ਨਾਮ ਸਹਜ ਦਾ ਜੀਵਨ ਹੈ (18)।

## ਕਰਮ

'ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ' (18)–ਇਥੇ ਰਵਾਇਤੀ ਧਾਰਮਿਕ ਕਰਮਾਂ ਦੀ ਗੱਲ ਕੀਤੀ ਹੈ। ਇਹਨਾਂ ਕਰਮਾਂ ਦਾ ਵੇਰਵਾ ਅਨੰਦੁ ਬਾਣੀ ਵਿਚ ਨਹੀਂ ਦਿੱਤਾ। ਪਰ ਚਤੁਰਾਈ, ਚੰਚਲਤਾ (10), ਬਾਹਰਹੁ ਨਿਰਮਲ (18), ਦੇ ਸੰਕੇਤ ਇਹਨਾਂ ਕਰਮਾਂ ਵਲ ਹੀ ਹਨ। ਮਾਇਆ ਦੀ ਭਟਕਣਾ (29) ਦਾ ਸੰਕੇਤ ਵੀ ਇਹਨਾਂ ਕਰਮਾਂ ਵਲ ਹੋ ਸਕਦਾ ਹੈ। 'ਸਿਮ੍ਰਿਤਿ ਸਾਸਤ੍ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ' (27) ਦਾ ਸੰਕੇਤ ਵੀ ਐਸੇ ਰਸਮੀ ਕਰਮਾਂ ਵਲ ਹੈ। ਨਾਮ, ਸਬਦ, ਲਿਵ, ਸਹਜ, ਧਿਆਨ ਦੇ ਕਰਮ ਰਸਮੀ ਨਹੀਂ ਹਨ, ਇਹ ਪਵਿੱਤਰ, ਸੱਚੇ ਤੇ ਸੁੱਚੇ ਹਨ।

## ਮੁਕਤੀ

ਜੀਵਨ ਦਾ ਮਨੋਰਥ ਹੈ, ਉਹ ਮਨੋਰਥ ਸਵੈ-ਵਿਕਾਸ ਹੈ, ਤੇ ਸਵੈ-ਵਿਕਾਸ ਕਰਕੇ ਅਨੰਦ ਨਾਲ ਇਕ ਮਿਕ ਹੋਣਾ ਹੈ। ਐਸੀ ਪੂਰਣਤਾ ਤੇ ਪੁਜਣ ਨਾਲ ਕਿਲਵਿਖ, ਵਿਸੂਰੇ, ਦੁਖ, ਰੋਗ, ਸੰਤਾਪ ਉਤਰ ਜਾਂਦੇ ਹਨ, ਜੀਵਨ ਤੇ ਹਰਿਆਵਲ ਆਉਂਦੀ ਹੈ, ਹਰਿਆਵਲ ਪਵਿੱਤਰਤਾ ਹੈ, ਰਾਗਾਤਮਕਤਾ ਹੈ (40)। ਜੀਵ ਦੀ ਹਸਤੀ ਰਹਿੰਦੀ ਹੈ ਪਰ ਪਾਰਬ੍ਰਹਮ ਦੇ ਮੇਲ ਵਿਚ (40)।

ਅਧਿਆਇ ਪੰਜਵਾਂ

# ਅਨੰਦੁ : ਰੂਪ ਤੇ ਰਸ

(1)

ਸਿੱਖ ਰਵਾਇਤ ਵਿਚ ਇਕ ਬੜਾ ਦ੍ਰਿੜ੍ਹ ਕਥਨ ਇਹ ਹੈ ਕਿ ਗੁਰੂ ਅਮਰਦਾਸ ਰਚਿਤ ਰਾਗ ਰਾਮਕਲੀ ਅਨੰਦੁ ਦੀ ਬਾਣੀ ਅਸਲੋਂ 38 ਪਉੜੀਆਂ ਦੀ ਸੀ, ਮਗਰੋਂ ਗੁਰੂ ਰਾਮਦਾਸ ਜੀ ਨੇ 39ਵੀਂ ਪਉੜੀ ਵਧਾਈ ਅਤੇ ਗੁਰੂ ਅਰਜਨ ਦੇਵ ਜੀ ਨੇ 40ਵੀਂ। ਐਸੀ ਰਵਾਇਤ ਹੋਰ ਬਾਣੀਆਂ ਬਾਰੇ ਭੀ ਹੈ ਜਿਵੇਂ ਕਿ ਗੁਰੂ ਨਾਨਕ ਦੇਵ ਜੀ ਰਚਿਤ ਜਪੁ ਜੀ ਦੀਆਂ 38 ਹੀ ਪਉੜੀਆਂ ਸਨ–ਪਹਿਲਾ ਸਲੋਕ ਗੁਰੂ ਅਰਜਨ ਦੇਵ ਜੀ ਨੇ ਵਧਾਇਆ, ਅੰਤਮ ਸਲੋਕ ਗੁਰੂ ਅੰਗਦ ਦੇਵੀ ਦਾ ਹੈ, ਇਵੇਂ ਜਪੁਜੀ ਦੇ ਵੀ 40 ਬੰਦ ਬਣੇ ਹਨ। ਸੁਖਮਨੀ ਸਾਹਿਬ ਬਾਰੇ ਭੀ ਰਵਾਇਤ ਹੈ ਕਿ ਗੁਰੂ ਅਰਜਨ ਦੇਵ ਜੀ ਰਚਿਤ 18 ਅਸ਼ਟਪਦੀਆਂ ਹੀ ਹਨ, ਬਾਬਾ ਸ੍ਰੀ ਚੰਦ ਜੀ ਨੇ ਅੰਤਮ 6 ਅਸ਼ਟਪਦੀਆਂ ਵਧਾਈਆਂ। ਐਸੀਆਂ ਰਵਾਇਤਾਂ ਦੇ ਨਾਲ ਹੋਰ ਕਈ ਪ੍ਰਕਾਰ ਦੀਆਂ ਸਾਖੀਆਂ ਵੀ ਤੁਰ ਪਈਆਂ ਜਿਵੇਂ ਕਿ ਜਪੁਜੀ ਦੇ ਅੰਤ ਤੇ ਇਕ ਪਉੜੀ ਸੀ ਜਿਸ ਦੇ ਪਾਠ ਨਾਲ ਮੁਰਦਾ ਜਿੰਦਾ ਹੋ ਜਾਂਦਾ ਸੀ, ਗੁਰੂ ਨਾਨਕ ਦੇਵ ਜੀ ਨੇ ਆਪ ਹੀ ਉਹ ਕੱਢ ਦਿੱਤੀ, ਆਦਿ। ਅਨੰਦੁ ਸਾਹਿਬ ਦੀਆਂ 38 ਪਉੜੀਆਂ ਦੀ ਰਵਾਇਤ ਦਾ ਇਹ ਕਾਰਨ ਹੋ ਸਕਦਾ ਹੈ ਕਿ ਜਪੁਜੀ ਦੀਆਂ 38 ਪਉੜੀਆਂ ਹੋਣ ਕਰਕੇ ਗੁਰੂ ਅਮਰਦਾਸ ਜੀ ਨੇ ਅਨੰਦੁ ਦੀਆਂ 38 ਪਉੜੀਆਂ ਰੱਖੀਆਂ ਹੋਣ ਕਿਉਂਕਿ ਗੁਰੂ ਅਮਰਦਾਸ ਜੀ ਨੇ ਬਾਣੀ ਰਚਨਾ ਵਿਚ ਬਹੁਤ ਸਾਰੀ ਅਨੁਸਾਰਤਾ ਗੁਰੂ ਨਾਨਕ ਦੇਵੀ ਜੀ ਦੀ ਕੀਤੀ ਹੈ। ਗਿਣਤੀ ਵਿਚ ਸਿੱਖ ਰਹੱਸਵਾਦ ਵਿਚ 40 ਦੀ ਕੋਈ ਮਹਾਨਤਾ ਪਰਵਾਨੀ ਨਹੀਂ ਗਈ ਭਾਵੇਂ ਹੋਰ ਕਈ ਧਰਮਾਂ ਵਿਚ 40 ਦਿਨ ਦੇ ਵਰਤ ਆਦਿ ਦੀ ਤੇ ਕਈ ਪ੍ਰਕਾਰ ਦੇ ਚਲੀਸਿਆਂ ਦੀ ਮਹਾਨਤਾ ਪਰਵਾਨੀ ਗਈ ਹੈ। ਪਰ 'ਜੋਤਿ ਉਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ' ਦੇ ਸਿਧਾਂਤ ਨੂੰ ਅਮਲ ਵਿਚ ਦ੍ਰਿੜ੍ਹ ਕਰਾਣ ਦਾ ਇਕ ਕਰਤੱਵ ਐਸੀਆਂ ਮੁੱਖ ਬਾਣੀਆਂ ਜਿਵੇਂ ਜਪੁਜੀ, ਅਨੰਦੁ ਸਾਹਿਬ ਤੇ ਸੁਖਮਨੀ ਵਿਚ ਸਾਂਝਾ ਕ੍ਰਿਤ੍ਰਿ ਹੋ ਸਕਦਾ ਹੈ। ਜਪੁਜੀ ਵਿਚ ਗੁਰ-ਜੋਤਿ ਦੇ ਤਿੰਨ ਪ੍ਰਕਾਸ਼ ਪ੍ਰਜਵਲਤ ਹਨ, ਅਨੰਦੁ ਸਾਹਿਬ ਵਿਚ ਵੀ ਤਿੰਨ ਹੀ ਪ੍ਰਕਾਸ਼ ਮਿਲਦੇ ਹਨ, ਸੁਖਮਨੀ ਦੀ ਵਿਲੱਖਣਤਾ ਕੁਝ ਹੋਰ ਹੈ।

ਅਨੰਦੁ ਸਾਹਿਬ ਜਾਂ ਹੋਰ ਬਾਣੀਆਂ ਬਾਰੇ ਰਵਾਇਤਾਂ ਦੀ ਸਚਾਈ ਕੇਵਲ ਗੁਰੂ ਹੀ ਜਾਣਦਾ ਹੈ। ਪਰ ਅਨੰਦੁ ਦੀ 38ਵੀਂ ਪਉੜੀ ਉਸੇ ਤਰ੍ਹਾਂ ਸਾਰੇ ਅਨੰਦੁ ਸਾਹਿਬ ਦਾ ਨਿਸ਼ਕਰਸ਼ ਜਾਪਦੀ

ਹੈ ਜਿਵੇਂ ਜਪੁਜੀ ਦੀ 38ਵੀਂ ਪਉੜੀ ਸਾਰੇ ਜਪੁਜੀ ਦਾ। ਜਪੁ. 38 ਵਿਚ ਨਦਰਿ ਨਾਲ ਘੜਿਆ ਗਿਆ ਜੋ ਸ਼ਬਦ ਨਿਹਾਲ ਕਰਦਾ ਹੈ ਉਸ ਦੇ ਅੰਗ ਜਤ, ਧੀਰਜ, ਮਤਿ, ਵੇਦ, ਭਉ, ਤਪ ਤੇ ਭਾਉ ਹਨ। ਅਨੰਦੁ. 38 ਵਿਚ ਗੁਰੂ ਅਮਰਦਾਸ਼ ਆਪ ਆਨੰਦੁ ਦਾ ਮੁਲੰਕਣ ਕਰ ਰਹੇ ਹਨ। ਅਨੰਦੁ. 38 ਵਿਚ ਗੁਰੂ ਦੀ ਕ੍ਰਿਪਾ ਨਾਲ ਬਾਹਰਮੁਖਤਾ ਦਬ ਜਾਂਦੀ ਹੈ ਅਤੇ ਅੰਤਰਮੁਖਤਾ ਬਲਵਾਨ ਹੋ ਜਾਂਦੀ ਹੈ ਤੇ ਇਸ ਤਰ੍ਹਾਂ 'ਅਨੇਕ ਰੂਪ ਨਾਉ ਨਵਨਿਧਿ' ਮਿਲਦੇ ਹਨ ਜਿਵੇਂ ਜਪੁਜੀ. 37 ਵਿਚ 'ਖੰਡ ਮੰਡਲ ਵਰਭੰਡ' ਦਿਸਦੇ ਹਨ। ਅਨੰਦੁ ਸਾਹਿਬ ਬਾਹਰਮੁਖੀ ਤੇ ਅੰਤਰਮੁਖੀ ਸ਼ਖ਼ਸੀਅਤ ਦੀ ਵਿਆਖਿਆ ਬਣ ਨਿਬੜਦਾ ਤੇ ਅਨੰਦ-ਪ੍ਰਾਪਤੀ ਅੰਤਰਮੁਖਤਾ ਦੇ ਬਲ ਤੇ ਹੈ। ਸ਼ਾਇਦ 38ਵੀਂ. ਪਉੜੀ ਨਾਲ ਹੀ ਅਸਲ ਕਰਤਾ ਦੀ ਰਚਨਾ ਸਮਾਪਤ ਹੁੰਦੀ ਹੋਵੇ। ਇਸ ਤਰ੍ਹਾਂ ਵਿਚਾਰਿਆਂ ਅੰਤਮ ਦੋਵੇਂ ਪਉੜੀਆਂ ਅਨੰਦੁ ਬਾਣੀ ਦਾ ਮੁਲੰਕਣ ਬਣ ਜਾਂਦੀਆਂ ਹਨ। ਗੁਰੂ ਅਮਰਦਾਸ ਜੀ ਦਾ ਵਿਚਾਰ (ਅਨੰਦੁ. 39) ਇਹ ਹੈ ਕਿ ਅਨੰਦੁ ਅਸਲੋਂ ਗੁਰੂ ਤੋਂ ਮਿਲੇ ਸਿਮਰਨ ਨਾਲ ਬਣੇ ਸੱਚੇ ਮਨੁੱਖੀ ਹਿਰਦੇ ਮੰਦਰ ਵਿਚ ਗਾਵਿਆ ਗਿਆ ਅਨੰਦ-ਰੂਪ ਪ੍ਰਭੂ ਦਾ ਸੱਚਾ ਸੋਹਿਲਾ ਜਾਂ ਸਿਫਤਿ-ਸਾਲਾਹ ਦਾ ਗੀਤ ਹੈ ਜੋ ਸੱਚ ਵਿਚੋਂ ਉਪਜਿਆ ਹੈ, ਸੱਚ ਵਿਚ ਸਥਿਰ ਹੈ ਤੇ ਆਪਣੀ ਧੁਨੀ ਨਾਲ ਸੱਚ ਬਖ਼ਸ਼ਦਾ ਹੈ। ਅਨੰਦ ਆਪਣੇ ਰੂਪ ਵਿਚ ਸੱਚ ਹੈ ਅਤੇ ਆਪਣੇ ਰਸ ਵਿਚ ਸੋਹਿਲਾ ਜਾਂ ਗੀਤ ਹੈ। ਭਾਵ, ਗੁਰੂ ਰਾਮਦਾਸ ਜੀ ਨੇ ਅਨੰਦੁ ਦਾ ਮੁਲੰਕਣ ਇਹ ਕੀਤਾ ਹੈ ਕਿ 'ਏਹ ਅਨੰਦੁ' 'ਸਾਚਾ ਸੋਹਿਲਾ' ਹੈ, ਐਸਾ ਗੀਤ ਹੈ ਜੋ ਸੱਚਾ ਹੈ ਕਿਉਂਕਿ ਇਹ ਸੱਚੇ ਬਾਰੇ ਹੈ–ਆਦਿ ਸਚੁ ਜੁਗਾਦਿ ਸਚੁ ਬਾਰੇ ਹੈ। ਇਹ ਗੀਤ ਉਸ ਸੱਚ ਬਾਰੇ ਹੈ ਜੋ 'ਸਭਨਾ ਕਾ ਖਸਮੁ' ਮਾਲਕ ਹੈ, ਪਤੀ ਹੈ–ਸਾਰੇ ਨਿਜ਼ਾਮ ਦਾ ਮਾਲਕ ਹੈ, ਚਲਾਉਣ-ਵਾਲਾ ਹੈ ਜਾਂ ਹੁਕਮ-ਰਜ਼ਾ ਹੈ, (ਜਪੁਜੀ)। ਸੱਚ ਦਾ ਗੀਤ ਉਥੇ ਹੈ ਜਿੱਥੇ ਸੱਚ ਹੈ ਤੇ ਸਚ ਸੱਚੇ ਦੀ ਆਪਣੀ ਬਖ਼ਸ਼ਿਸ਼ ਹੈ–'ਜਿਸ ਬਖਸੇ ਸੋ ਜਨੁ ਪਾਵਹੇ'। ਸੱਚੇ ਹਿਰਦੇ ਵਿਚ ਹੀ ਗੀਤ ਗਾਵਿਆ ਜਾ ਸਕਦਾ ਹੈ–'ਸਾਚੇ ਘਰਿ ਗਾਵਹੁ'। ਸੱਚਾ ਹਿਰਦਾ ਉਹ ਹੈ ਜਿਸ ਨੂੰ ਗੁਰੂ ਨੇ ਰੋਸ਼ਨ ਕੀਤਾ ਹੈ–'ਸਚੋ ਧਿਆਵਹਿ ਜਾ ਤੁਧੁ ਭਾਵਹਿ ਗੁਰਮੁਖਿ ਜਿਨਾ ਬੁਝਾਵਹੇ' 'ਅਨੰਦੁ' ਸਾਹਿਤ ਇਸ ਲਈ ਹੈ ਕਿ ਇਹ ਗੀਤ ਹੈ, 'ਅਨੰਦੁ' ਸੱਚ ਇਸ ਲਈ ਹੈ ਕਿ ਇਹ ਸ਼ਰੁਤੀ ਹੈ।

ਗੁਰੂ ਅਰਜਨ ਦੇਵੀ ਜੀ ਨੇ (ਅਨੰਦੁ-40) ਜੋ ਮੁਲੰਕਣ 'ਅਨੰਦੁ' ਦਾ ਕੀਤਾ ਹੈ ਉਹ ਇਹੋ ਹੈ ਕਿ 'ਅਨੰਦੁ' ਵਿਚ ਸੱਚ ਦੀ ਪੂਰੀ ਹੋਂਦ ਦਾ ਪ੍ਰਮਾਣ ਹੈ ਕਿ ਇਸ ਦੁਆਰਾ ਜੀਵਨ ਮਨੋਰਥ ਦੀ ਸਿਧੀ ਹੈ, ਸੱਚੇ ਪ੍ਰਭੂ ਦੀ ਪ੍ਰਾਪਤੀ ਹੈ, ਵਿਸੂਰਿਆਂ ਦਾ ਨਾਸ਼ ਹੈ, ਦੁੱਖ ਰੋਗ ਸੰਤਾਪ ਦਾ ਵਿਨਾਸ਼ ਹੈ, ਪ੍ਰਾਪਤੀ ਪਵਿੱਤਰਤਾ ਹੈ। 'ਅਨੰਦੁ' 'ਸੱਚੀ ਬਾਣੀ' ਹੈ। ਬਾਣੀ ਸਾਹਿੱਤਕ ਪੱਖ ਹੈ, ਸੱਚ ਸ਼ਰੁਤੀ ਹੈ। 'ਸਾਚਾ ਸੋਹਿਲਾ' ਤੇ 'ਸੱਚੀ ਬਾਣੀ' ਇਕੋ ਗੱਲ ਹੈ। ਇਹ ਸੋਹਿਲਾ ਜਾਂ ਬਾਣੀ ਸੱਚ ਹੈ ਤੇ ਸੱਚੀ ਹੈ। ਇਹ ਗਿਆਨ ਰੂਪ ਹੈ, ਸਤਿਗੁਰੂ ਦਾ ਰੂਪ ਹੈ, ਉਸ ਸਤਿਗੁਰੂ ਦਾ ਜੋ ਸਰਬਵਿਆਪੀ ਹੈ–'ਸਤਿਗੁਰ ਰਹਿਆ ਭਰਪੂਰੇ', ਵਿਆਪਕ ਸੱਚ ਦੀ ਜੋਤਿ ਹੈ। ਇਹ

ਜੋਤਿ ਦਾ ਪ੍ਰਕਾਸ਼ ਪਵਿੱਤਰ ਕਰਦਾ ਹੈ–'ਸੁਣਤੇ ਪੁਨੀਤ ਕਹਤੇ ਪਵਿਤੁ' ਕਿਉਂਕਿ ਇਹ ਸੱਚ ਹੈ। ਇਹ ਸਾਰੀ ਮਨੁੱਖਤਾ ਦੀ ਕਲਿਆਨ ਦਾ ਸਾਧਨ ਹੈ–ਜਿਵੇਂ 'ਕੇਤੀ ਛੁਟੀ ਨਾਲਿ' ਹੈ। 'ਅਨੰਦੁ' ਦਾ ਸੱਚ ਲੋਕ ਤੇ ਪਰਲੋਕ ਦੋਵੇਂ ਸਵਾਰਦਾ ਹੈ। 'ਮਨੋਰਥ' ਪਰਲੋਕ ਦਾ ਹੈ, ਵਿਸੂਰੇ ਦੂਖ, ਰੋਗ, ਸੰਤਾਪ, ਇਸ ਲੋਕ ਦੇ ਹਨ। 'ਅਨੰਦੁ' ਨਾਲ ਮਨੋਰਥ ਪ੍ਰਾਪਤੀ ਹੈ ਅਤੇ ਦੂਖ ਰੋਗ ਦਾ ਨਾਸ਼ ਹੈ। ਐਸਾ ਕਿਉਂ ਹੁੰਦਾ ਹੈ? ਕਿਉਂਕਿ 'ਅਨੰਦੁ' ਪਵਿੱਤਰ ਪਾਵਨ ਸੱਚ ਹੈ।

ਸੋ 'ਅਨੰਦੁ' ਦਾ ਸਹੀ ਪਰਮਾਰਥਕ ਤੇ ਸਾਹਿੱਤਕ ਮੁਲੰਕਣ ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਜੀ ਨੇ ਇਸੇ ਬਾਣੀ ਵਿਚ ਹੀ ਆਪ ਕੀਤਾ ਹੈ। 'ਅਨੰਦੁ' ਬਾਣੀ ਰਾਗ ਰਾਮਕਲੀ ਵਿਚ ਹੈ। ਰਾਗ ਰਾਮਕਲੀ ਜੋਗੀਆਂ ਦਾ ਪਿਆਰਾ ਰਾਗ ਸੀ। ਗੁਰੂ ਗ੍ਰੰਥ ਸਾਹਿਬ ਵਿਚ ਜੋਗੀਆਂ ਨਾਲ ਸਬੰਧਤ ਬਹੁਤੇ ਸ਼ਬਦ ਇਸੇ ਰਾਗ ਵਿਚ ਆਏ ਹਨ। ਗੁਫਾ, ਪਵਣ ਦਾ ਵਾਜਾ, ਨਉ ਦੁਆਰ, ਦਸਵਾਂ ਦੁਆਰ, ਨਵਨਿਧਿ ਜੋਗੀਆਂ ਦੀ ਹੀ ਸ਼ਬਦਾਵਲੀ ਤੇ ਸਿਧਾਂਤਕ ਸ਼ਬਦ ਹਨ। ਗੁਫ਼ਾ ਸਰੀਰ ਹੈ, ਵਾਜਾ ਸੁਆਸਾਂ ਦਾ ਵੱਜ ਰਿਹਾ ਹੈ, ਸਥਿਰ ਸੁਆਸ ਪ੍ਰਾਣਾਯਾਮ ਨਾਲ ਪ੍ਰਾਪਤ ਹੋਣ ਵਾਲੀ ਸੁਅਸਥ ਅਵੱਸਥਾ ਦਾ ਸੂਚਕ ਹੈ, ਨਰੋਆ ਸਰੀਰ, ਨਿਰੋਆ ਸੁਆਸ, ਨਉ ਦੁਆਰੇ ਨੌਂ ਗੋਲਕਾਂ ਹਨ ਜੋ ਗਿਆਨ ਤੇ ਕਰਮ ਦਿੰਦੇ ਹਨ, ਇਹ ਪਰਗਟ ਦੁਆਰੇ ਹਨ ਜਿਹਨਾਂ ਦੁਆਰਾ ਬਾਹਰਲੇ ਦਾ ਗਿਆਨ ਹੈ, ਸੰਪਰਕ ਹੈ, ਬਾਹਰਲੇ ਨਾਲ ਸੰਬੰਧ ਹੈ, ਦਸਵਾਂ ਦੁਆਰਾ ਗੁਪਤ ਹੈ, ਪ੍ਰਭੂ ਦਾ ਵਾਸ ਦਾ ਸਥਾਨ ਹੈ, ਜਿਸ ਦੀ ਸੋਝੀ ਅੰਦਰਲੀ ਸਥਿਤੀ ਨਾਲ ਹੁੰਦੀ ਹੈ; ਦਸਮ ਦੁਆਰ ਦੇ ਖੁਲ੍ਹਣ ਨਾਲ ਰਿੱਧੀਆਂ ਸਿੱਧੀਆਂ ਦੀ ਪ੍ਰਾਪਤੀ ਹੈ, ਪਰਮ ਸੱਤਾ ਦੇ ਅਨੇਕ ਰੂਪਾਂ ਤੇ ਨਾਵਾਂ ਦੀ ਸੋਝੀ ਹੁੰਦੀ ਹੈ, ਬੇਅੰਤਤਾ ਸਦਾ ਰਹਿੰਦੀ ਹੈ। ਪ੍ਰਗਟ ਦੁਆਰੇ ਬੰਦ ਹੋਣ ਨਾਲ ਗੁਪਤ ਦੁਆਰ ਖੁਲ੍ਹਦਾ ਹੈ।

(2)

ਸ਼ਰੁਤੀ ਦੀ ਵਲਗਣ ਅਨੰਤ ਤੇ ਅਸੀਮ ਹੈ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਵਾਇਤ ਵਿਚ ਇਉਂ ਭੀ ਮੰਨਿਆ ਗਿਆ ਹੈ ਕਿ ਜੋ ਵਲਗਣ ਮੂਲ ਮੰਤਰ ਦੀ ਹੈ, ਉਹੋ ਬਾਹਰਲੀ ਸੀਮਾ ਹੋਰ ਬਾਣੀ ਦੀ ਹੈ। ਜੋ ਕੁੱਝ ਮੂਲ ਮੰਤਰ ਵਿਚ ਹੈ ਉਹ ਸੰਪੂਰਣ ਗੁਰੂ ਗ੍ਰੰਥ ਵਿਚ ਹੈ। ਤੇ ਜੋ ਮੂਲ ਮੰਤਰ ਵਿਚ ਨਹੀਂ ਉਹ ਗੁਰੂ ਗ੍ਰੰਥ ਸਾਹਿਬ ਵਿਚ ਹੀ ਨਹੀਂ ਹੈ। ਮੂਲ ਮੰਤਰ ਦੀ ਸ਼ਰੁਤੀ ਬਾਰੇ ਅਗੋਂ ਫਿਰ ਰਵਾਇਤ ਹੈ ਕਿ ਜੋ ਕੁਝ ੧ਓ ਵਿਚ ਹੈ, ਉਹੋ ਬਾਕੀ ਮੂਲ ਮੰਤਰ ਦੇ ਵਿਸਥਾਰ ਵਿਚ ਹੈ। ਇਸ ਅਨੁਭਵੀ ਪਰੰਪਰਾ ਦੇ ਅਨੁਸਾਰ ਅਨੰਦੁ ਬਾਣੀ ਦਾ ਵਿਵੇਚਨ ਦਿਲਚਸਪੀ ਤੋਂ ਖਾਲੀ ਨਹੀਂ ਹੋ ਸਕਦਾ।

ਸਪੱਸ਼ਟ ਹੈ ਕਿ ਅਨੰਦੁ ਬਾਣੀ ੧ਓ ਸਤਿਨਾਮ, ਗੁਰਪ੍ਰਸਾਦਿ' ਦੀਆਂ ਵਲਗਣਾਂ ਵਿਚ ਵਿਚਰਦੀ ਹੈ। ਇਹਨਾਂ ਵਿਚੋਂ ਵੀ 'ਗੁਰਪ੍ਰਸਾਦਿ' ਦੀ ਵਿਆਖਿਆ ਇਸ ਬਾਣੀ ਦਾ ਕੇਂਦ੍ਰੀ ਬਿੰਦੂ ਹੈ। ਕਰਤਾ ਪੁਰਖੁ, ਨਿਰਭਉ ਨਿਰਵੈਰੁ, ਅਕਾਲਮੂਰਤਿ ਦੇ ਪੱਖ ੧ਓ ਸਤਿਨਾਮ ਵਿਚ ਹੀ ਸਮਾਏ ਹੋਏ ਹਨ।

| ੴ | ਸਤਿਨਾਮੁ | ਕਰਤਾ ਪੁਰਖੁ | ਗੁਰਪ੍ਰਸਾਦਿ |
|---|---|---|---|
| 2. ਸਭਨਾ ਗਲਾ ਸਮਰਥ | 2. ਸਦਾ ਹਰਿ ਨਾਲੇ | 2. ਅੰਗੀ ਕਾਰ ਓਹੁ ਕਰੇ | 1. ਅਨੰਦ |
| 3. ਸਾਚੇ ਸਾਹਿਬਾ | 6. ਸਦਾ ਸਿਫਤਿ ਸਲਾਹ | 3. ਬਨਵਾਰੀਆ | ਸਤਿਗੁਰੂ |
| | ਨਾਮ ਮਨਿ ਵਸਾਵਏ | | ਸਹਜ |
| ਘਰਿ ਤੇਰੇ ਸਭੁ ਕਿਛੁ | | 10. ਮਾਇਆ ਮੋਹਣੀ | ਰਾਗ ਰਤਨ |
| | 4. ਸਾਚਾ ਨਾਮ ਆਧਾਰੋ | | ਪਰੀਆ, ਗਾਵਣ |
| 5. ਧੁਰਿ ਕਰਮਿ ਪਾਇਆ | ਏਹੁ ਵਡਿਆਈਆਂ | 12. ਜੀਅ ਜੰਤ ਖੇਲ | ਸਬਦ |
| 6. ਸਮਰਥ | 5. ਕਲਾ ਘਰਿ ਧਾਰੀਆਂ | 26. ਸ਼ਿਵ, ਸਕਤਿ | 3. ਜਿਸ ਦੇਹਿ ਸੁ ਪਾਵਏ |
| | | ਕਰਤਾ, ਹੁਕਮ | ਵਾਜੇ ਸਬਦ ਘਨੇਰੇ |
| 12. ਅਗਮ ਅਗੋਚਰ | 6. ਸਾਚੀ ਲਿਵੈ | | 4. ਭੁਖਾ ਗਵਾਈਆ |
| ਅੰਤ ਨਾਹੀ | | 33. ਸਰੀਰ ਵਿਚ ਜੋਤਿ | ਸਾਂਤਿ ਸੁਖ ਮਨਿ |
| 30. ਅਮੁਲਕੁ | 9. ਅਕਥ ਕੀ ਕਹਾਣੀ | | ਇਛ ਪੁਜਾਈ |
| | ਹੁਕਮਿ ਮੰਨਿਐ | | ਗੁਰੂ ਵਿਟਹੁ ਕੁਰਬਾਨ |
| | | 38. ਗੁਫਾ-ਵਾਜਾ | 5. ਵਾਜੇ ਪੰਚ |
| | 14. ਭਗਤਾ ਕੀ ਚਾਲ | | ਪੰਚਦੂਤ ਵਸਿ |
| | ਨਿਰਾਲੀ | | ਕਾਲ ਮਾਰਿਆ |
| | 15. ਸਬਦ, ਸੋਹਿਲਾ | | ਅਨਹਦ ਵਾਜੇ |
| | 17. ਹਰਿ ਧਿਆਇਆ/ | | 7. ਅਨੰਦ ਗੁਰੂ ਤੇ ਜਾਣਿਆ |
| | ਪਵਿਤ | | ਕਰਿ ਕਿਰਪਾ ਕਿਲਵਿਖ ਕਟੇ |
| | | | ਗਿਆਨ ਅੰਜਨੁ ਸਾਰਿਆ |

| ੧ਓ | ਸਤਿਨਾਮੁ | ਕਰਤਾ ਪੁਰਖੁ | ਗੁਰਪ੍ਰਸਾਦਿ |
|---|---|---|---|
| | 19. ਵੇਦਾ ਮਹਿ ਨਾਮੁ | | ਮੋਹ ਤੁਟਾ |
| | ਉਤਮੁ | | ਸਬਦ ਸਵਾਰਿਆ |
| | | | 8. ਨਾਮਿ ਲਾਗਿ |
| | 31. ਹਰਿ ਰਾਸਿ-ਮਨ | | ਸਵਾਰਿਆ |
| | ਵਣਜਾਰਾ | | ਗੁਰਪਰਸਾਦੀ ਮਨ ਭਇਆ ਨਿਰਮਲੁ |
| | 32. ਅਨਰਸ-ਨਾਮਰਸ | | 9. ਹੁਕਮ ਮੰਨਿਹੁ |
| | | | ਗੁਰੂ ਕੇਰਾ |
| | | | 11. ਸਤਿਗੁਰੂ ਕਾ ਉਪਦੇਸ |
| | | | 13. ਅੰਮ੍ਰਿਤ ਗੁਰੁ ਤੇ ਪਾਇਆ ਲਬੁ ਲੋਭੁ ਚੂਕਾ |
| | | | 14. ਗੁਰਪਰਸਾਦੀ ਆਪੁ ਤਜਿਆ |
| | | | 15. ਗੁਰ ਦੁਆਰੇ ਸੁਖ |
| | | | 18. ਗੁਰਪਰਸਾਦੀ ਸਹਜੁ ਉਪਜੈ |
| | | | 20. ਗੁਰ ਨਾਲੇ ਮਨ ਨਿਰਮਲ |
| | | | 21. ਗੁਰੂ ਸੇਤੀ ਸਨਮੁਖੁ |
| | | | 22. ਵਿਣ ਸਤਿਗੁਰ ਮੁਕਤਿ ਨ ਪਾਏ |
| | | | 23. ਬਾਣੀ ਗੁਰੂ ਕੇਰੀ |
| | | | 24. ਸਤਿਗੁਰੂ ਬਿਨਾ ਕਚੀ ਬਾਣੀ |
| | | | 25. ਗੁਰ ਕਾ ਸਬਦ ਰਤੰਨ |
| | | | 27. ਗੁਰ ਕਿਰਪਾ ਤੇ ਜਾਗੇ |
| | | | 28. ਲਿਵ-ਗੁਰਮੁਖਿ |

(3)

ਅਨੰਦੁ ਬਾਣੀ ਦਾ ਸਾਹਿਤਕ ਰੂਪ ਗੁਪਤ ਤੇ ਪਰਗਟ ਦੁਆਰਿਆਂ ਦੇ ਪਰਸਪਰ ਤਣਾਉ ਨਾਲ ਪੈਦਾ ਹੁੰਦਾ ਹੈ ਅਤੇ ਇਸ ਤਣਾਉ ਨੂੰ ਦਰਸਾਉਣ ਤੇ ਸੁਲਝਾਉਣ ਵਿਚੋਂ ਇਸ ਬਾਣੀ ਦਾ ਰਸ ਰੂਪਮਾਨ ਹੁੰਦਾ ਹੈ। ਖਿੰਡੀ ਹੋਈ ਤੇ ਮੁੰਦੀ ਹੋਈ ਸ਼ਖ਼ਸੀਅਤਾਂ ਦੀ ਖੇਡ ਹੈ। ਖਿੰਡੀ ਹੋਈ ਸ਼ਖ਼ਸੀਅਤ ਤੇ ਮੁੰਦੀ ਹੋਈ ਸ਼ਖ਼ਸੀਅਤ ਇਕੋ ਅਸਲੇ ਦੇ ਦੋ ਪਾਸੇ ਹਨ। ਇਕ ਛੂਛਾ ਘਟਿ ਹੈ, ਇਕ ਭਰਿਆ ਹੋਇਆ ਅਡੋਲ ਘੜਾ ਹੈ। ਗੁਰੂ ਅਮਰਦਾਸ ਜੀ ਦੀ ਸਾਰੀ ਬਾਣੀ ਵਿਚ ਹੀ ਹਸਤੀ ਦੇ ਗੁਪਤ ਤੇ ਪਰਗਟ ਭਾਗਾਂ ਵਿਚ ਟੱਕਰ ਦਰਸਾਈ ਹੋਈ ਹੈ। ਸਹਜ ਦਾ ਜੀਵਨ ਤੇ ਦੁਬਿਧਾ, ਦੂਜੇ ਭਉ ਦਾ ਜੀਵਨ ਇਕ ਦੂਜੇ ਦੇ ਵਿਰੋਧੀ ਹਨ। ਅਨੰਦੁ ਬਾਣੀ ਵਿਚ ਮਨੁੱਖੀ ਹਸਤੀ ਦੇ ਤਣਾਉ ਨੂੰ ਕਈ ਤਰ੍ਹਾਂ ਦਰਸਾਇਆ ਹੋਇਆ ਹੈ ਜਿਵੇਂ ਕਿ :

| | |
|---|---|
| ਸਹਜ | ਸਹਸਾ |
| ਸਨਮੁਖ | ਵੇ ਮੁਖ |
| ਵਾਜੇ ਪੰਚ | ਪੰਚ ਦੂਤ |
| ਲਿਵ | ਤ੍ਰਿਸਨਾ |
| ਨਾਮ | ਭਰਮਣ |
| ਅੰਮ੍ਰਿਤ | ਲਬ, ਲੋਭ |
| ਜੀਅਹੁ (ਨਿਰਮਲ) | ਬਾਹਰਹੁ (ਨਿਰਮਲ) |
| ਤਤ | ਪੁੰਨ-ਪਾਪ |

ਇਹ ਤੇ ਕੁਝ ਸੰਕਲਪ ਹਨ ਜਿਹਨਾਂ ਦਾ ਅਨੰਦ ਬਾਣੀ ਵਿਚ ਤਣਾਉ ਜਾਂ ਖਿਚਾਉ ਹੈ। ਪਰ ਅਸਲੋਂ ਇਹ ਤਣਾਉ ਪ੍ਰਤੱਖ ਜਾਂ ਅਪ੍ਰਤੱਖ ਰੂਪ ਵਿਚ ਹਰ ਪਉੜੀ ਵਿਚ ਹੁੰਦਾ ਹੀ ਹੈ। ਜਦੋਂ ਕੋਈ ਵਿਧੀ ਜਾਂ ਵਿਧਾਨ ਦਸਿਆ ਜਾਂਦਾ ਹੈ, ਨਿਸ਼ੇਧ ਅਵਸ਼ ਨਾਲ ਹੀ ਹੋ ਜਾਂਦਾ ਹੈ। ਸਤਿਗੁਰੂ ਦੇ ਵਿਧਾਨ ਨਾਲ ਨਿਗੁਰਤਾ, ਅਗਿਆਨਤਾ ਦਾ ਨਿਸ਼ੇਧ ਹੈ, ਸਹਜ ਦੇ ਵਿਧਾਨ ਨਾਲ ਅਸਹਜ ਜਾਂ ਡੋਲਣ ਦਾ ਨਿਸ਼ੇਧ ਹੋ ਜਾਂਦਾ ਹੈ, ਸ਼ਬਦ ਦੇ ਟਾਕਰੇ ਤੇ ਕੱਚੀ ਬਾਣੀ ਦਾ ਨਿਸ਼ੇਧ ਹੈ, ਹਰਿ ਨਾਲ ਰਹਿਣ ਦੇ ਵਿਧਾਨ ਨਾਲ ਹਰਿ ਤੋਂ ਦੂਰ ਹੋਣ ਦਾ ਨਿਸ਼ੇਧ ਹੈ, ਆਦਿ।

ਸਹਜ ਤੇ ਸਹਸਾ ਇਕ ਦੂਜੇ ਦੇ ਵਿਰੋਧੀ ਹਨ। ਸਹਜ ਗਿਆਨ ਹੈ, ਸਹਸਾ ਅਗਿਆਨ ਹੈ, ਗੁਰਪਰਸਾਦੀ ਸਹਜ ਉਪਜਦਾ ਹੈ ਤੇ ਸਹਸਾ ਨਾਸ਼ ਹੁੰਦਾ ਹੈ। ਗੁਰੂ ਗਿਆਨ ਰੂਪ ਹੈ, ਗੁਰੂ ਪਰਮ ਸੱਤਾ ਆਪ ਹੈ। ਸਹਜ ਦੀ ਪ੍ਰਾਪਤੀ ਸ਼ਬਦ ਵਿਚੋਂ ਦੱਸੀ ਹੈ। ਸਹਸਾ ਮਨ ਨੂੰ ਮਲੀਨ ਕਰਦਾ ਹੈ, ਸਹਜ ਉਜਲ ਕਰਦਾ ਹੈ, ਪਵਿੱਤਰਤਾ ਦਿੰਦਾ ਹੈ। ਹਰੀ ਨਾਲ ਪ੍ਰੇਮ ਸਹਸੇ ਨੂੰ ਦੂਰ ਕਰਦਾ ਹੈ, ਇਹੋ ਸ਼ਬਦ ਵਿਚ ਲਗਣਾ ਹੈ। ਧਾਰਮਿਕ ਕਰਮਕਾਂਡ ਸਹਸੇ ਨੂੰ ਦੂਰ ਨਹੀਂ ਕਰ ਸਕਦੇ। ਹਰੀ ਦਾ ਪ੍ਰੇਮ ਭਗਤੀ ਹੈ। ਸੋ ਭਗਤੀ ਕਰਮ-ਕਾਂਡ ਦੇ ਟਾਕਰੇ ਤੇ ਹੈ। ਇਸ ਤਰ੍ਹਾਂ ਸਨਮੁਖ ਤੇ ਵੇਮੁਖ ਦੀ ਟੱਕਰ ਹੈ। ਸਨਮੁਖ ਗੁਰੂ ਪਰਣੇ ਹੈ, ਵੇਮੁਖ ਗੁਰੂ ਤੋਂ ਵੇਮੁਖ ਹੈ। ਪੰਜਵੀਂ ਪਉੜੀ ਵਿਚ ਵਾਜੇ ਪੰਜ ਤੇ ਪੰਚ ਦੂਤੁ ਦਾ ਵਿਰੋਧ ਹੈ। ਪਉੜੀ 29ਵੀਂ ਵਿਚ

ਲਿਵ ਤੇ ਤ੍ਰਿਸ਼ਨਾ ਦਾ ਵਿਰੋਧ ਦਰਸਾਇਆ ਹੈ–ਲਿਵ ਛੁੜਕੀ ਲਗੀ ਤ੍ਰਿਸ਼ਨਾ, ਮਾਇਆ ਅਮਰ ਵਰਤਾਇਆ ।

ਅਨੰਦ ਪ੍ਰਾਪਤੀ ਤਦ ਹੈ ਜਦ ਤਣਾਉ ਮੁਕਦਾ ਹੈ ਅਤੇ ਮਨੁੱਖ ਗੁਰੂ ਆਸ਼ੇ ਵੱਲ ਝੁਕਦਾ ਹੈ ਜੇ ਉਹ ਗੁਰੂ ਤੋਂ ਵੇਮੁਖ ਹੋ ਕੇ ਦੂਜੇ ਪਾਸੇ ਭਾਵ ਸਹਸਾ, ਤ੍ਰਿਸ਼ਨਾ, ਪੰਚ ਦੂਤ, ਲਬ-ਲੋਭ, ਬਾਹਰਮੁਖਤਾ ਵੱਲ ਉਲਾਰ ਹੋ ਜਾਵੇ ਤਦ ਵੀ ਸੁਖ-ਅਨੰਦ ਅਸੰਭਵ ਹੈ । ਦੋਹੀਂ ਪਾਸੀਂ ਮਨੁੱਖੀ ਬਿਰਤੀਆਂ ਤੇ ਪ੍ਰਵਿਰਤੀਆਂ ਦੀ ਖੇਡ ਹੁੰਦੀ ਹੈ । ਇਹ ਖੇਡ ਦਿਸਚਸਪੀ ਦਾ ਕਾਰਨ ਹੈ ।

(4)

'ਅਨੰਦੁ' ਬਾਣੀ ਦੀ ਦੁਨੀਆਂ ਪ੍ਰਤੀਕਾਂ ਦੀ ਦੁਨੀਆਂ ਹੈ । 'ਅਨੰਦੁ' ਦੀ ਪ੍ਰਤੀਕ ਪ੍ਰਣਾਲੀ ਨੇ ਇਸ ਬਾਣੀ ਨੂੰ ਸਾਹਿਤਕ ਰੂਪ ਵੀ ਦਿੱਤਾ ਹੈ ਅਤੇ ਰਸ ਵੀ । ਅਨੰਦੁ ਬਾਣੀ ਦੀ ਦੁਨੀਆਂ ਇਹਨਾਂ ਪ੍ਰਤੀਕਾਂ ਨਾਲ ਉਸਰੀ ਹੈ ।

| | ਵਰਗ ਪਹਿਲਾ | | ਵਰਗ ਦੂਜਾ |
|---|---|---|---|
| 1. | ਰਾਗ | 1. | ਅਨੰਦ |
| | ਰਤਨ | | ਸਹਜ |
| | ਪਰੀਆ | | ਸਬਦ |
| 2. | ਘਰ | 2. | ਕਾਰਜ |
| 3. | ਵਾਜੇ ਸਬਦ ਘਨੇਰੇ | 3. | ਨਾਮ |
| 5. | ਪੰਚ ਸਬਦ ਪੰਚ ਦੂਤ | | ਸਾਹਿਬ |
| | ਕਾਲ ਕੰਟਕ | 4. | ਭੁਖਾਂ |
| | ਅਨਹਦ ਵਾਜੇ | 7. | ਕਿਲਵਿਖ |
| 7. | ਗਿਆਨ ਅੰਜਨੁ | | ਸਬਦ |
| 12. | ਖੇਲ | 8. | ਬਾਬਾ |
| 13. | ਅੰਮ੍ਰਿਤ | 9. | ਕਹਾਣੀ |
| 14. | ਖੰਨਿਅਹੁ ਤਿਖੀ | 10. | ਮਾਇਆ ਮੋਹਨੀ |
| | ਵਾਲਹੁ ਨਿਕੀ | | ਮੋਹ ਮੀਠਾ |
| | ਮਾਰਗ (ਖੰਨਿਅਹੁ ਤਿਖੀ ਵਾਲਹੁ ਨਿਕੀ) | 18. | ਕਰਮ |
| | ਹਰਿ ਵਾਸਨਾ | | ਸਹਜ |
| 15. | (ਸੋਹਿਲਾ) | | ਸਹਸਾ |
| | ਧੁਰਹੁ | | ਜੀਉ (ਮਲੀਣ, ਧੋਤਾ) |
| 20. | ਵਣਜਾਰਾ | 19. | ਬਾਹਰਹੁ |
| 23. | (ਹਰਿ ਰੰਗ) | | ਨਿਰਮਲ |
| | ਸਾਰਿਗ ਪਾਣੀ | | ਤ੍ਰਿਸਨਾ |

25. (ਸਬਦ) ਰਤੰਨ
    ਹੀਰੇ ਜੜਾਉ
    (ਆਪੇ) ਹੀਰਾ
    ਰਤਨ (ਆਪੇ)
29. ਅਗਨਿ (ਉਦਰ ਮਹਿ)
31. ਲਾਹਾ
38. ਗੁਫਾ
    ਵਾਜਾ (ਪਵਣ ਵਜਾਇਆ)
    ਨਉ ਦੁਆਰੇ
    ਦਸਵਾ ਦੁਆਰ
    ਨਵ ਨਿਧਿ
40. (ਵਾਜੇ ਅਨਹਦ) ਤੂਰੇ

20. (ਜਨਮ) ਰਤਨ
    ਵਣਜਾਰੇ
21. ਗੁਰ ਦੇ ਚਰਨ
24. ਬਾਣੀ
29. ਪੁੰਨ
    ਪਾਪ
    ਤਤ
    ਤਿਹਗੁਣ
32. ਜੋਤਿ
34. ਮੰਗਲ (ਗਾਉ)
    ਸਖੀ
    (ਗ੍ਰਿਹ) ਮੰਦਰ
    ਅਨਹਤ ਬਾਣੀ
39. ਸੋਹਿਲਾ
    (ਸਚੁ ਸਭਨਾ ਕਾ) ਖਸਮੁ

ਵਰਗ ਪਹਿਲਾ ਦੇ ਪ੍ਰਤੀਕ ਐਸੇ ਹਨ ਜੋ ਆਮ ਜੀਵਨ ਦੀਆਂ ਵਸਤਾਂ ਤੇ ਆਧਾਰਤ ਹਨ ਅਤੇ 'ਅਨੰਦੁ' ਬਾਣੀ ਵਿਚ ਨਵੇਂ ਅਰਥ ਦੇ ਰਹੇ ਹਨ। ਇਹ ਸਾਰੇ ਪ੍ਰਤੀਕ ਵੀ ਸਿੱਕੇਬੰਦ ਹਨ ਕਿਉਂਕਿ ਭਾਰਤੀ ਅਧਿਆਤਮਕ ਪਰੰਪਰਾ ਵਿਚ ਇਹ ਵਰਤੋਂ ਦੁਆਰਾ ਪ੍ਰਵਾਨ ਹੋ ਚੁੱਕੇ ਹਨ। ਵਰਗ ਦੂਜਾ ਦੇ ਪ੍ਰਤੀਕ ਐਸੇ ਹਨ ਜੋ ਦਾਰਸ਼ਨਿਕ ਤੇ ਧਾਰਮਿਕ ਸਿਧਾਂਤਕ ਸ਼ਬਦਾਵਲੀ ਦੇ ਸੰਦਰਭ ਦੇ ਹਨ। ਇਹ ਵੀ ਭਾਰਤੀ ਪਰੰਪਰਾ ਵਿਚ ਪ੍ਰਵਾਣਿਤ ਹਨ। ਪਹਿਲੇ ਵਰਗ ਵਿਚ ਸੰਗੀਤ ਦੀ ਦੁਨੀਆਂ ਨਾਲ ਸਬੰਧਤ ਪ੍ਰਤੀਕ ਵੱਧ ਹਨ ਰਾਗ, ਰਤਨ, ਪਰੀਆਂ (ਰਾਗਣੀਆਂ), ਵਾਜੇ, ਸ਼ਬਦ (ਪੰਚ), ਅਨਹਦ ਵਾਜੇ, ਤੂਰੇ, ਆਦਿ। ਦੂਜਾ ਮੁੱਖ ਪ੍ਰਤੀਕ, ਪਹਿਲੇ ਵਰਗ ਵਿਚ, ਹੀਰੇ ਰਤਨ ਦਾ ਹੈ ਜੋ ਵਣਜਾਰਾ (ਸਾਧਿਕ) ਦਾ ਹੈ। ਤੀਜਾ ਦਸ ਦਰਵਾਜ਼ਿਆਂ ਜਾਂ ਟਿਕਾਣਿਆਂ ਵਾਲਾ ਗੁਫਾ (ਸਰੀਰ) ਦਾ ਹੈ ਜਿਸ ਵਿਚ ਪਉਣ ਦਾ ਵਾਜਾ ਵੱਜ ਰਿਹਾ ਹੈ।

(5)

ਅਨੰਦੁ ਬਾਣੀ ਵਿਚ ਧਰਮ ਨੂੰ ਰਸਿਕ ਰਹਿਣੀ ਦੇ ਰੂਪ ਵਿਚ ਪ੍ਰਗਟ ਕੀਤਾ ਹੈ, ਜਿਸ ਦੇ ਅੱਗੇ ਸਨਮੁੱਖਤਾ, ਸਹਜ, ਸੰਗਤ, ਤੇ ਸੰਗੀਤ ਹਨ। ਅਨੰਦ ਆਪ ਵੀ ਇਕ ਰਸਿਕ ਦਸ਼ਾ ਹੈ, ਰਸਿਕ ਤਜਰਬਾ ਹੈ, ਰਸਿਕ ਅਨੁਭਵ ਹੈ। ਸਿੱਖ ਧਾਰਮਿਕ ਜੱਥੇਬੰਦੀ ਜਾਂ ਸੰਗਤ ਦਾ ਮੁੱਖ ਆਸਰਾ ਸ਼ਬਦ ਰਤੰਨ ਦਾ ਗਾਇਨ ਰਖਿਆ ਹੈ। ਗਾਇਨ ਹੀ ਸੋਦਰੁ ਦਾ ਬੁਨਿਆਦੀ ਅੰਸ਼ ਹੈ। ਸੋਦਰਿ ਰਸਿਕਤਾ ਦਾ ਘਰ ਹੈ, ਤਾਲ, ਸੁਰ, ਲੈ ਦਾ, ਰਾਗਾਤਮਕਤਾ ਦਾ। ਗੁਰੂ ਨਾਨਕ ਦੇਵ ਜੀ ਦਾ 'ਸੋਦਰੁ' ਵਿਚ ਚਿਤਵਨ ਇਹ ਹੈ ਕਿ ਸਭ ਤੱਤ, ਸਭ ਖੰਡ-ਬ੍ਰਹਮੰਡ, ਸਭ ਸਾਧਿਕ

ਰਸਿਕਤਾ ਦੁਆਰਾ ਹੀ ਅਨੰਦੁ ਰੂਪ ਪਰਮ ਸੱਤਾ ਜਾਂ ਰਸਾਲ ਪ੍ਰਭੂ ਨਾਲ ਇਕਸੁਰ ਹੁੰਦੇ ਹਨ। 'ਸੋਦਰੁ' ਵਿਚ ਰਸਿਕ ਕੀਰਤਨ ਦੀ ਧੁਨੀ ਹੀ ਹੈ। 'ਅਨੰਦੁ' ਬਾਣੀ ਵਿਚ ਰਸਿਕਤਾ ਤੇ ਅਨੰਦ ਜੁੜੇ ਹੋਏ ਹਨ। ਅਨੰਦ ਰੂਪ ਪ੍ਰਭੂ ਆਪ ਹੈ, ਅਨੰਦ ਦਾ ਰਸ ਉਸ ਨਾਲ ਅਭੇਦਤਾ ਵਿਚ ਹੈ। ਇਹ ਅਭੇਦਤਾ ਰਸਿਕ ਕੀਰਤਨ ਨਾਲ ਪ੍ਰਾਪਤ ਹੈ।

**ਪਉੜੀ** **ਬਾਣੀ**

1. ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥
5. ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
23. ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥
38. ਹਰਿ ਜੀਉ ਗੁਫਾ ਅੰਦਰਿ ਰਖਿਕੈ ਵਾਜਾ ਪਵਣੁ ਵਜਾਇਆ ॥
39. ਇਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ ॥
40. ਬਿਨਵੰਤਿ ਨਾਨਕੁ ਗੁਰਚਰਣ ਲਾਗੇ ਵਾਜੇ ਅਨਹਦ ਤੂਰੇ ॥

ਅਨੰਦੁ ਬਾਣੀ ਵਿਚ ਹੋ ਰਿਹਾ ਇਹ ਰਸਿਕ ਗਾਇਨ 'ਸੋਦਰੁ' ਦਾ ਹੀ ਗਾਇਨ ਹੈ :

ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥
ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥
ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥
ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥
ਗਾਵਹਿ ਇੰਦ ਇੰਦਾਸਣਿ ਬੈਠੇ ਦੇਵਤਿਆਂ ਦਰਿ ਨਾਲੇ ॥
ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵੀਚਾਰੇ ॥

ਗੁਰੂ ਅਮਰ ਦਾਸ ਜੀ ਨੇ ਰਾਗਾਂ ਦੀ ਬਿਰਤੀ ਬਾਰੇ ਆਪਣੀ ਬਾਣੀ ਵਿਚ ਕਈ ਸੰਕੇਤ ਕੀਤੇ ਹਨ :

1. ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ ॥
2. ਸਬਦ ਰਤੇ ਵਡਹੰਸ ਹੈ ਸਚੁ ਨਾਮੁ ਉਰਿਧਾਰਿ ॥
3. ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥
4. ਧਨਾਸਰੀ ਧਨਵੰਤੀ ਜਾਣੀਐ ॥
5. ਹਰਿ ਉਤਮੁ ਹਰਿ ਪ੍ਰਭੂ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ ॥

ਰਾਗ ਦੀ ਰਸਿਕਤਾ ਵਿਚ ਭਗਤੀ ਹੁੰਦੀ ਹੈ। ਇਹ ਰਸਿਕਤਾ ਅਨੰਦੀ ਪ੍ਰਭੂ ਨਾਲ ਮਿਲਾਪ ਵਿਚੋਂ ਪ੍ਰਾਪਤ ਹੁੰਦੀ ਹੈ।

(6)

'ਅਨੰਦੁ' ਬਾਣੀ ਦੀ ਬੋਲੀ ਤੇ ਸ਼ੈਲੀ ਅਨੰਦ ਨੂੰ ਪ੍ਰਾਪਤ ਹੋਈ ਪ੍ਰਤਿਭਾ ਤੇ ਸ਼ਖ਼ਸੀਅਤ ਦਾ ਪ੍ਰਮਾਣ ਹੈ। ਇਸ ਰਚਨਾ ਦੀ ਬੋਲੀ ਤੇ ਸ਼ੈਲੀ ਸਹਜ ਵਾਲੀ ਹੈ। ਸਹਜ ਦਾ ਭਾਵ ਸਰਲ,

ਸੁਭਾਵਕ, ਕੁਦਰਤੀ, ਪੂਰਨ ਗਿਆਨ ਹੈ। ਬੋਲੀ ਤੇ ਸ਼ੈਲੀ ਦਾ ਸਹਜ ਕੇਵਲ ਉਦੋਂ ਪ੍ਰਾਪਤ ਹੁੰਦਾ ਹੈ ਜਦੋਂ ਬਿਆਨ ਕੀਤੇ ਜਾ ਰਹੇ ਵਿਸ਼ੇ ਦਾ ਪੂਰਨ ਗਿਆਨ ਜਾਤੀ ਤਜਰਬੇ ਤੇ ਜੀਵਨ ਵਿਚ ਪ੍ਰਾਪਤ ਹੋ ਚੁੱਕਾ ਹੋਵੇ। 'ਅਨੰਦੁ' ਦਾ ਵਿਸ਼ਾ ਸੂਖਮ ਹੈ। ਗੁਰੂ ਅਮਰਦਾਸ ਜੀ ਇਤਨੀ ਹੀ ਸੂਖਮ ਤੇ ਸਰਲ ਬੋਲੀ ਦੁਆਰਾ ਇਸ ਦਾ ਨਿਰੂਪਣ ਕਰਦੇ ਹਨ।

ਨਿੱਕੇ ਨਿੱਕੇ, ਆਮ ਬੋਲ ਚਾਲ ਦੇ, ਸਰਲ, ਸਪੱਸ਼ਟ ਇਕਹਿਰੇ ਅਰਥਾਂ ਵਾਲੇ ਸ਼ਬਦ ਵਰਤਣਾ ਜਾਦੂਗਰੀ ਹੈ। ਜਿਥੋਂ ਵੀ 'ਅਨੰਦੁ' ਬਾਣੀ ਦਾ ਪਾਠ ਕੀਤਾ ਜਾਵੇ, ਨਿਰਯਤਨ ਸਮਝ ਪੈਂਦੀ ਹੈ।

> ਸਾਚਾ ਨਾਮੁ ਮੇਰਾ ਆਧਾਰੋ ॥
> ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥
> ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥
> ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥
> ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥
> ਸਾਚਾ ਨਾਮੁ ਮੇਰਾ ਅਧਾਰੋ ॥4॥

ਇਸ ਪਉੜੀ ਵਿਚ ਇਕ ਵੀ ਸ਼ਬਦ ਨਹੀਂ ਜਿਸ ਲਈ ਕਿਸੇ ਕੋਸ਼ ਦੀ ਲੋੜ ਭਾਸੇ ਜਾਂ ਕਿਸੇ ਤੋਂ ਅਰਥ ਪੁੱਛਣ ਦੀ ਜ਼ਰੂਰਤ ਹੋਵੇ, ਇਕ ਵੀ ਸ਼ਬਦ ਐਸਾ ਨਹੀਂ ਜੋ ਆਮ ਵਰਤੋਂ ਵਿਚ ਨਾ ਆਉਂਦਾ ਹੋਵੇ।

ਕਿਤੋਂ ਪਾਠ ਕੀਤਾ ਜਾਏ, ਇਹੋ ਹੀ ਸਰਲਤਾ ਦਿਸਦੀ ਹੈ। ਇਕ ਹੋਰ ਥਾਂ ਤੋਂ ਦੇਖਦੇ ਹਾਂ :

> ਏ ਮਨ ਪਿਆਰਿਆ ਤੂੰ ਸਦਾ ਸਚੁ ਸਮਾਲੇ ॥
> ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥
> ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥
> ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥
> ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ ॥
> ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ ॥੧੧॥

ਬੋਲੀ ਸਹਜਮਈ ਹੈ, ਸ਼ੈਲੀ ਸਹਜਮਈ ਹੈ। ਇਸ ਸ਼ੈਲੀ ਵਿਚ ਉਤਰਾ ਚੜ੍ਹਾ ਨਹੀਂ ਹਨ, ਜਜ਼ਬੇ ਦਾ ਨਾ ਠਲ੍ਹੇ ਜਾਣ ਵਾਲਾ ਵਹਿਣ ਨਹੀਂ ਹੈ, ਕਲਪਨਾ ਆਕਾਸ਼ਾਂ ਤੇ ਨਹੀਂ ਦੌੜਦੀ, ਵਾਕ ਤਟਦਾ-ਫੁਟਦਾ ਨਹੀਂ ਹੈ, ਭਾਵਕਤਾ ਨਹੀਂ ਹੈ, ਉਪਭਾਵਕਤਾ ਨਹੀਂ ਹੈ, ਵਿਦਵਤਾ ਦਾ ਭਾਰ ਨਹੀਂ ਹੈ, ਮੋਟੀ ਸਕੀਲ ਸ਼ਬਦਾਵਲੀ ਨਹੀਂ ਹੈ, ਦੁਬਿਧਾ ਵਿਚ ਪਾਉਣ ਵਾਲੀ ਵਾਕ ਬਣਤਰ ਨਹੀਂ ਹੈ, ਦੁਚਿਤਾਪਨ ਨਹੀਂ ਹੈ, ਹਰ ਥਾਂ ਇਕੋ ਅਰਥ ਹੈ, ਇਕੋ ਭਾਵ ਹੈ ਜਿਸ ਬਾਰੇ ਕੋਈ ਸੰਸਾ ਨਹੀਂ ਹੈ, ਸਹਸਾ ਨਹੀਂ ਹੈ। ਸ਼ੈਲੀ ਬਿਬੇਕ ਦਾ ਰੂਪ ਹੈ। ਗੁਰੂ ਅਮਰਦਾਸ ਜੀ ਦੀ ਸ਼ਖ਼ਸੀਅਤ ਦਾ ਬਿੰਬ ਹੈ ਇਹ ਸ਼ੈਲੀ। ਹਰ ਪਉੜੀ ਵਿਚ ਹੀ ਉਸ ਦੇ ਕੇਂਦਰੀ ਸ਼ਬਦਾਂ

ਦੀ ਵਿਆਖਿਆ ਹੈ। ਇਕ ਪਉੜੀ ਹੈ :

ਸੁਰਿ ਨਰ ਮੁਨਿ ਜਨ ਅੰਮ੍ਰਿਤ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥
ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ ॥
ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ ॥
ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤ ਗੁਰ ਤੇ ਪਾਇਆ ॥੧੩॥

ਇਥੇ ਅੰਮ੍ਰਿਤ ਤੇ ਗੁਰੂ ਦੋ ਸਿਧਾਂਤਕ ਸ਼ਬਦ ਹਨ। ਇਸੇ ਥਾਂ ਤੇ ਹੀ ਇਹਨਾਂ ਦੀ ਪੂਰੀ ਵਿਆਖਿਆ ਕੀਤੀ ਹੈ ਜਿਵੇਂ :

| | | |
|---|---|---|
| ਅੰਮ੍ਰਿਤ | = | ਸਚਾ ਮਨਿ ਵਸਾਇਆ। |
| | | ਜੀਅ ਜੰਤ ਸਭਿ ਤੁਧੁ ਉਪਾਏ। |
| | | ਲਬੁ ਲੋਭੁ ਅਹੰਕਾਰੁ ਚੂਕਾ। |
| ਗੁਰੂ | = | ਅੰਮ੍ਰਿਤ ਗੁਰ ਤੇ ਪਾਇਆ। |
| | | ਅੰਮ੍ਰਿਤੁ ਪਾਇਆ ਗੁਰਿ ਕ੍ਰਿਪਾ ਕੀਨੀ। |
| | | ਸਤਿਗੁਰੂ ਭਲਾ ਭਾਇਆ। |
| ਆਪਿ (ਪ੍ਰਭੂ) | = | ਜੀਅ ਜੰਤਿ ਸਭਿ ਤੁਧੁ ਉਪਾਏ। |
| | | ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤ ਗੁਰ ਤੇ ਪਾਇਆ। |

ਸ਼ੈਲੀ ਇਹ ਹੈ ਕਿ ਹਰ ਸਿਧਾਂਤਕ ਸ਼ਬਦ ਦੀ ਵਿਆਖਿਆ ਨਾਲ ਹੈ ਤੇ ਪਉੜੀ ਆਪਣੇ ਆਪ ਵਿਚ ਸੰਪੂਰਣ ਹੈ।

(7)

'ਅਨੰਦੁ' ਬਾਣੀ ਦੀ ਸਮਰੱਥਾ ਇਸ ਦੇ ਪ੍ਰਬੰਧ ਰੂਪ ਵਿਚ ਹੈ। ਇਸ ਰਚਨਾ ਦੀ ਹਰ ਪਉੜੀ ਸਿੱਧੀ ਕੇਂਦ੍ਰੀ ਵਿਸ਼ੇ ਅਨੰਦ ਨਾਲ ਸਬੰਧਤ ਹੈ। ਹਰ ਪਉੜੀ ਸਿਖਰ ਵੱਲ ਜਾ ਰਹੀ ਹੈ। ਸਿਖਰ ਪਉੜੀ ਨੰ : 38 ਤੇ ਪੁਜਦਾ ਹੈ ਜਿਵੇਂ ਜਪੁਜੀ ਦਾ ਸਿਖਰ 'ਸੋਦਰੁ' ਵਿਚ ਹੈ। ਅਧਿਆਤਮਿਕਤਾ ਦਾ ਯਾਤਰੂ ਕਈ ਪੜਾਵਾਂ ਜਪੁਜੀ ਵਿਚ ਹੁਕਮ, ਰਜ਼ਾ, ਗੁਰਸੇਵਾ, ਸੁਣਿਐ, ਮੰਨੇ, ਧਰਮ, ਸਿਮਰਨ, ਵਿਸਮਾਦ ਦੀਆਂ ਮੰਜ਼ਲਾਂ ਤੋਂ ਲੰਘਦਾ 'ਸੋਦਰੁ' ਜਾਂ ਸਚਖੰਡ ਵਿਚ ਪਰਵੇਸ਼ ਕਰਦਾ ਹੈ। ਇਵੇਂ ਹੀ ਅਨੰਦ ਦੇ ਅਧਿਆਤਮਕ ਮਾਰਗ ਦਾ ਪਾਂਧੀ ਗੁਰੂ-ਭਗਤੀ ਤੋਂ ਅਰੰਭ ਕਰਕੇ ਸਦਾਚਾਰ, ਬਾਣੀ, ਸ਼ਬਦ, ਸਿਮਰਨ ਦੇ ਪੜਾਵਾਂ ਤੋਂ ਹੁੰਦਾ ਸਾਰੇ ਗਿਆਨ ਤੇ ਕਰਮ ਇੰਦ੍ਰਿਆਂ ਤੇ ਵਸੀਕਾਰ ਪ੍ਰਾਪਤ ਕਰਦਾ ਸਰੀਰ ਗੁਫਾ ਦੇ ਧੁਰ ਅੰਦਰਲੇ ਸਥਾਨ ਤੇ ਪੁੱਜਦਾ ਹੈ ਜਿੱਥੇ ਪ੍ਰਭੂ ਆਪ ਸਾਖ਼ਿਆਤ ਹੈ। ਇਸ ਬਾਣੀ ਦੀ ਉਸਾਰੀ ਪੂਰੇ ਪ੍ਰਬੰਧ ਵਿਚ ਹੈ, ਹੌਲੀ ਹੌਲੀ ਵਿਸ਼ੇ ਦੀ ਉਸਾਰੀ ਹੋ ਰਹੀ ਹੈ।

'ਅਨੰਦੁ' ਬਾਣੀ ਵਿਚ ਹਰ ਪਉੜੀ ਦੀ ਛੰਦ-ਚਾਲ ਉਹ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੰਦਾਂ ਦੇ ਕਾਵਿ-ਰੂਪ ਵਿਚ ਵਰਤੀ ਗਈ ਹੈ। ਇਸ ਰਚਨਾ ਦੀ ਹਰ ਪਉੜੀ ਦੀਆਂ ਪੰਜ

ਸਤਰਾਂ ਹਨ ਅਤੇ ਹਰ ਪਉੜੀ ਦੀਆਂ ਸਤਰਾਂ ਦਾ ਕ੍ਰਮਵਾਰ ਤੋਲ ਤੁਕਾਂਤ ਇਕੋ ਜਿਹਾ ਹੈ। ਆਮ ਕਰਕੇ ਹਰ ਪਉੜੀ ਦੀ ਪਹਿਲੀ ਸਤਰ ਦਾ ਪਿਛਲਾ ਅੱਧਾ ਚਰਣ ਦੂਜੀ ਸਤਰ ਦਾ ਪਹਿਲਾ ਅੱਧਾ ਚਰਣ ਹੈ ਅਤੇ ਚੌਥੀ ਸਤਰ ਦਾ ਮਗਰਲਾ ਅੱਧਾ ਭਾਗ ਹੈ, ਪੰਜਵੀਂ ਸਤਰ ਵਿਚ ਪਹਿਲੀ ਸਤਰ ਦਾ ਹੀ ਮਗਰਲਾ ਅੱਧਾ ਭਾਗ ਫਿਰ ਦੁਹਰਾਇਆ ਗਿਆ ਹੈ। ਪਹਿਲੀ ਪਉੜੀ ਵਿਚ 'ਸਤਿਗੁਰੂ ਮੈ ਪਾਇਆ' ਪਹਿਲੀ ਤੇ ਅੰਤਲੀ ਸਤਰ ਵਿਚ ਇਸੇ ਤਰ੍ਹਾਂ ਹੈ, ਦੂਜੀ ਸਤਰ ਵਿਚ 'ਸਤਿਗੁਰ ਤੇ ਪਾਇਆ' ਹੋ ਗਿਆ ਹੈ। ਦੂਜੀ ਪਉੜੀ ਵਿਚ 'ਸਤਿਗੁਰ ਤੇ ਪਾਇਆ' ਪਹਿਲੀ ਤੇ ਅੰਤਲੀ ਸਤਰ ਵਿਚ ਇਸੇ ਤਰ੍ਹਾਂ ਹੈ, ਦੂਜੀ ਸਤਰ ਵਿਚ 'ਸਦਾ ਰਹੁ ਹਰਿ ਨਾਲੇ' ਤਿੰਨ ਵਾਰੀ ਪਹਿਲੀ ਦੀ ਵਿਉਂਤ ਅਨੁਸਾਰ ਦੁਹਰਾਇਆ ਹੈ। ਦੋ ਸੌ ਸਤਰਾਂ ਦੀ ਰਚਨਾ ਵਿਚ ਇਹੋ ਤੋਲ ਤੁਕਾਂਤ ਨਿਭਾਉਣਾ ਉਤਕ੍ਰਿਸ਼ਟ ਕਵੀ ਹੋਣ ਦਾ ਪ੍ਰਮਾਣ ਹੈ।

(8)

ਅਨੰਦੁ ਬਾਣੀ ਦੀ ਬੋਲੀ ਤੇ ਸ਼ੈਲੀ ਦਾ ਮੁਹਾਵਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਧਿਆਤਮਕ ਰਹੱਸਵਾਦੀ ਬੋਲੀ-ਸ਼ੈਲੀ ਦਾ ਹੈ ਜੋ ਕਿ ਭਾਰਤੀ ਰਹੱਸਵਾਦੀ ਪ੍ਰਣਾਲੀ ਵਿਚ ਢਲਿਆ ਹੋਇਆ ਹੈ। ਗੁਰਬਾਣੀ ਦੇ ਸੰਬੰਧ ਵਿਚ ਆਲੋਚਨਾ ਦਾ ਕਰਤੱਵ ਇਹ ਵੀ ਹੈ ਕਿ ਪੁਰਾਤਨ ਰਹੱਸਵਾਦੀ ਮੁਹਾਵਰੇ ਨੂੰ ਨਵੀਨ ਚਿੰਤਨ-ਵਿਧਾਨ ਅਤੇ ਸ਼ੈਲੀ-ਵਿਧਾਨ ਵਿਚ ਪਲਟਿਆ ਜਾਏ। ਇਸ ਤਰ੍ਹਾਂ ਗੁਰਬਾਣੀ ਨਾ ਕੇਵਲ ਆਧੁਨਿਕ ਵਿਚਾਰ ਵਿਚ ਪ੍ਰਬੀਨ ਜਾਪੇਗੀ ਸਗੋਂ ਅਤਿ ਲੋੜੀਂਦੀ ਵੀ ਦਿਸ ਪਏਗੀ। ਇਹ ਬਾਣੀ ਅਤਿ ਲੋੜੀਂਦੀ ਇਸ ਲਈ ਹੈ ਕਿ ਆਧੁਨਿਕ ਆਸ਼ਾਵਾਂ ਤੇ ਆਦਰਸ਼ਾਂ ਦੀ ਪੂਰਤੀ ਤੇ ਤ੍ਰਿਪਤੀ ਲਈ ਸਮਰਥ ਹੈ। ਅਨੰਦੁ ਦੀ ਪ੍ਰਾਪਤੀ ਤੋਂ ਵਡੇਰੀ ਆਸ਼ਾ ਹੋਰ ਕੀ ਹੋ ਸਕਦੀ ਹੈ?

